੧ੳ ਸਤਿਗੁਰ ਪ੍ਰਸਾਦਿ

# ਜਾਪੁ ਸਾਹਿਬ

## ਕਾਵਿ ਅਨੁਵਾਦ

ਅਨੁਵਾਦਕ

**ਡਾ: ਕੁਲਦੀਪ ਕੌਰ**




**ਲਾਹੌਰ ਬੁੱਕ ਸ਼ਾਪ**

*2-ਲਾਜਪਤ ਰਾਏ ਮਾਰਕਿਟ, ਲੁਧਿਆਣਾ*

Sri Satguru Jagjit Singh Ji eLibrary NamdhariElibrary@gmail.com

**JAAP SAHIB** *(Poetic-Translation)*
*Translated by*
***Dr. Kuldeep Kaur***

© *Author*

*2009*

Title Cover : *Gurleen Kaur*

ਮੁੱਲ : 80/- ਰੁਪਏ

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ 2-ਲਾਜਪਤ ਰਾਏ ਮਾਰਕਿਟ,
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ ।
Ph. : 2740738, 6540738
E-Mail:-lahorebookshop40@Rediffmail.com

Printed in India

ਲੇਜ਼ਰ ਸੈਟਿੰਗ : ਲਿਟਲ ਗ੍ਰਾਫ਼ਿਕਸ, ਕੋਟ ਕਿਸ਼ਨ ਚੰਦ, ਜਲੰਧਰ।
ਛਾਪਕ : ਸਵਾਮੀ ਪ੍ਰਿੰਟਰਜ, ਲੁਧਿਆਣਾ।

Sri Satguru Jagjit Singh Ji eLibrary NamdhariElibrary@gmail.com

# ਵਾਹੁ ਵਾਹੁ ! ਨਮੋ ਨਮੋ !

ਬਾਬਾ ਨਾਨਕ ਆਪਣੇ ਇਸ਼ਟ 'ਏਕੋ' ਦੇ ਪ੍ਰਚਲਿੱਤ ਹੋ ਚੁੱਕੇ ਅਣਗਿਣਤ ਨਾਵਾਂ ਤੋਂ ਜਾਣੂ ਸਨ। ਆਪਣੇ ਆਪਣੇ ਸੰਦਰਭ ਵਿਚ ਉਹ ਸਾਰੇ ਨਾਉਂ ਨਵੇਕਲੇ ਅਰਥ ਰੱਖਦਿਆਂ ਹੋਣ ਦੇ ਬਾਵਜੂਦ ਬਾਬਾ ਜੀ ਦੇ 'ਏਕੋ' ਦੇ ਸੰਪੂਰਨ ਸਮੁੱਚੇ ਭਾਵਾਂ ਨੂੰ ਆਪਣੇ ਜੁੱਸੇ 'ਚ ਸਮੇਟਣ ਤੋਂ ਅਸਮਰੱਥ ਪ੍ਰਤੀਤ ਹੁੰਦੇ ਸਨ। ਹਰੇਕ ਨਾਂ ਦੇ ਸੁੰਦਰ ਅਰਥ ਤੇ ਸੀਮਿਤ ਭਾਵ ਸਨ। ਪਰ ਬਾਬਾ ਨਾਨਕ ਦਾ ਇਸ਼ਟ ਤਾਂ ਅਸੀਮ, ਅਥਾਹ, ਅਗਾਹ ਤੇ ਸੰਪੂਰਨ ਸੁਦੰਰਤਤਾ ਸੀ, ਉਹ ਤਾਂ ਸਤਿ ਸੁਹਾਣੁ ਸਦਾ ਮਨਿ ਚਾਉ ਸੀ।...ਤਾਂ ਹੀ, ਇੰਞ ਪ੍ਰਤੀਤ ਹੁੰਦੈ ਕਿ, ਬਾਬਾ ਜੀ ਨੇ ਆਪਣੇ ਇਸ਼ਟ ਨੂੰ ਕਿਸੇ ਇਕ ਵਿਸ਼ੇਸ਼ ਨਾਉਂ ਨਾਲ ਜੋੜਨਾ ਅਧੂਰਾ ਜਿਹਾ ਜਾਣਿਆ। ਉਹ ਓਸ ਦਾ ਕੋਈ ਵੀ ਇਕੋ-ਇਕ ਨਿਸ਼ਚਿਤ ਨਾਂ ਨਹੀਂ ਸੀ ਰੱਖਣਾ ਚਾਹੁੰਦੇ—ਹਾਂ ਜੀ! ਉਹਨਾਂ ਦਾ ਖ਼ਿਆਲ ਮੂਲੋਂ ਨਿਵੇਕਲਾ ਤੇ ਅਤਿ ਆਧੁਨਿਕ ਮਨੋਵਿਗਿਆਨਕ ਅਨੁਭਵ ਸੀ। ਨਾਵਾਂ ਵਿਚ ਪਿਆ ਹੀ ਕੀ ਏ? ਗੱਲ ਤਾਂ ਹਸਤੀ ਦੀ ਪਹਿਚਾਣ ਕਰਨ ਦੀ ਏ, ਹੋਂਦ ਦੇ ਅਹਿਸਾਸ ਦੀ ਏ, ਖੁਸ਼ਬੂਈ ਨੂੰ ਮਾਣਦਿਆਂ ਖੁਸ਼ ਤੇ ਖੁਸ਼ਬੂਦਾਰ ਬਣਨ ਦੀ ਏ, ਗੁਣਵੱਤਾ ਨੂੰ ਸਿਞਾਣਨ ਦੀ ਏ, ਉਸ ਨਾਲ ਇਕ-ਇਕ ਪਿਆਰ-ਗਲਵੱਕੜੀ ਵਿਚ ਮਖ਼ਮੂਰੀ ਦੀ ਏ, 'ਤੇਰੀ ਮੇਰੀ ਇਕ ਜਿੰਦੜੀ' ਜਾਂ ਏਕ ਜੋਤਿ ਦੁਇ ਮੂਰਤੀ ਹੋਵਣ ਦੀ ਏ—ਹਾਂ ਜੀ, ਓਸ ਏਕੇ ਵਰਗਾ ਹੋ ਥੀਵਣ ਦੀ ਏ!

ਫੁਰਨਿਆਂ ਜਾਂ ਅਨੁਭਵ-ਪ੍ਰਕਾਸ਼ ਨੂੰ ਕਿਸੇ ਆਵਾਜ਼ ਲਈ ਲੋਚਾ ਉੱਠਣੀ ਤਾਂ ਸਹਿਜ ਸੁਭਾਵਿਕ ਹੈ। ਕੁਝ ਆਖ ਕੇ ਮੁਖ਼ਾਤਬ ਹੋਵਣ ਲਈ, ਆਵਾਜ਼ ਮਾਰਨ ਵਾਸਤੇ ਤੇ ਦੂਜਿਆਂ ਨੂੰ ਵੀ ਦੱਸ ਸਕਣ ਕਿ ਆਵਾਜ਼ ਕਿਵੇਂ ਮਾਰੀ ਦੀ ਏ! ਕੋਈ ਨਾ ਕੋਈ ਨਾਉਂ ਤਾਂ ਰੱਖਣਾ ਸਾਡੇ ਪੁਰਖਿਆਂ ਦੀ ਅਵੱਸ਼ਕ ਜ਼ਰੂਰਤ ਸੀ। ਆਵਾਜ਼ ਤਾਂ ਸਾਰਿਆਂ ਜੀਵ-ਜੰਤੂਆਂ ਨੂੰ ਪ੍ਰਭੂ ਜੀ ਨੇ ਬਖਸ਼ੀ ਹੋਈ ਹੈ: ਬਾਣੀ ਪ੍ਰਭ ਕੀ ਸਭੁ ਕੋ ਬੋਲੈ॥ ਸਾਰੇ ਪਰਿੰਦੇ ਤੇ ਚਰਿੰਦੇ ਆਪੋ ਆਪਣੀਆਂ ਬਾਣੀਆਂ ਬੋਲਦੇ ਨੇ, ਪਰ ਉਨ੍ਹਾਂ ਬੋਲਾਂ ਰਾਹੀਂ ਅਨੁਭਵਾਂ ਨੂੰ ਦੂਜਿਆਂ ਨਾਲ ਸਾਂਝਾ ਕਰਕੇ ਜੀਵਨ ਦਾ ਵਿਕਾਸ ਹੋਣਾ ਸੰਭਵ ਨਹੀਂ ਸੀ। ਮਨੁੱਖੀ ਆਵਾਜ਼ ਨੂੰ ਅਲਫ਼ਾਜ਼ਾਂ ਜਾਂ ਅੱਖਰਾਂ ਦੀ ਮੁੱਢਲੀ ਲੋੜ ਸੀ, ਉਹ ਅਲਫ਼ਾਜ਼ ਜਾਂ ਅੱਖਰ, ਉਹ ਨਾਂ ਜਾਂ ਨਾਮ ਜਾਂ ਸ਼ਬਦ ਲੋੜੀਂਦਾ ਸੀ ਜਿਹੜਾ ਆਪਸੀ ਰਿਸ਼ਤਿਆਂ, ਸੰਜੋਗਾਂ ਦੇ ਸੁਹਜ, ਸੀਰਤ ਜਾਂ ਨਿਹਿੱਤ ਸੰਵੇਦਨਸ਼ੀਲਤਾ ਨੂੰ ਜਗ੍ਹਾ ਦੇਵੇ, ਉਕਸਾ ਦੇਵੇ ਤੇ ਉਤਸ਼ਾਹਿਤ ਕਰੇ। ਬਾਬਾ ਨਾਨਕ ਆਪਣੇ ਇਸ਼ਟ 'ਏਕੋ' ਨੂੰ, ਆਨ੍ਹੇਰਿਆਂ ਨੂੰ ਮਿਟਾ ਕੇ ਪ੍ਰਕਾਸ਼ ਕਰਨ ਵਾਲਾ, ਵਡਿਹੂੰ ਵੱਡੇ ਅਪਾਰ ਮਰਤਬੇ ਵਾਲਾ, ਸਭਹੂੰ 'ਤੇ ਊਚੇ ਗੋਬਿੰਦ ਨੂੰ ਆਪਣਾ ਸਤਿਗੁਰੂ ਐਲਾਨਦੇ ਹਨ : ਅਪਰੰਪਰ ਪਾਰਬ੍ਰਹਮ ਪਰਮੇਸ਼ਰੁ ਨਾਨਕ ਗੁਰ ਮਿਲਿਆ ਸੋਈ ਜੀਉ॥ (ਅੰਗ-੬੯੯)—ਤੇ ਆਪਣੇ ਗੁਰੂ ਨੂੰ, ਗੁਰੂਆਂ ਦੇ ਵੀ ਗੁਰੂ ਨੂੰ, ਵਾਹ! ਵਾਹ! ਨਾਲ ਮਖ਼ਾਤਬ ਹੁੰਦੇ ਹਨ : **ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**



Sri Satguru Jagjit Singh Ji eLibrary NamdhariElibrary@gmail.com

(ਅੰਗ-੫੧੫) ਉਹਨਾਂ ਦਾ ਅਕੀਦਾ ਹੈ, ਅਨੁਭਵ-ਪ੍ਰਕਾਸ਼ੀ ਨਿਹਚਾ ਹੈ ਕਿ **'ਗੁਰ ਪੂਰੇ ਵਾਹੁ ਵਾਹੁ ਭਾਵੈ॥''**

ਬਾਬਾ ਨਾਨਕ ਵਾਹੁ-ਵਾਹੁ ਕਰਦੇ ਹਨ, ਬੋਲਦੇ ਹਨ, ਭਾਵ-ਮੂਰਤ ਹੋ ਕੇ ਬਾਣੀ ਉਚਾਰਦੇ ਹਨ, ਵਿਸਮਾਦ ਦੀ ਆਨੰਦਮਈ ਅਕਹਿ ਅਵਸਥਾ ਵਿਚ, ਓਸ ਨਾਲ ਇਕ-ਸੁਰ ਹੋਂਦਿਆਂ, ਪ੍ਰਕਾਸ਼ ਦੇ ਜਲੌ 'ਚ ਗੁਆਚ ਕੇ ਕੁਝ ਨਾ ਕਹਿ ਸਕਣ ਦੀ ਪਰਾ-ਲੌਕਿਕ ਚੇਤਨਾ ਦੇ ਆਲਮ ਵਿਚ ਗੜੂੰਦ, ਮੂਕ-ਭਾਸ਼ਾ ਦੁਆਰਾ 'ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥' ਦੀ ਹੂਕ, ਅੰਕੱਥ, ਅਣ-ਵਿਸ਼ੇਸ਼ਣੀ, ਸਵੈ-ਅਲੰਕ੍ਰਿਤ ਪਰਾ-ਪਸੰਤੀ-ਮਧਮਾ ਦਾ ਆਤਮ-ਪ੍ਰੇਰਿਤ ਓਟੋਮਅਟਿਜ਼ਮ (Automatism) ਵਾਹਿਗੁਰੂ, ਵਾਹਿਗੁਰੂ! ਬਸ ਪਿਆਰ ਹੀ ਪਿਆਰ ਰੂਪ ਦੁਵੱਲੀ-ਕਸਿਸ ਤਰੰਗਾਂ, ਇਸ਼ਕ ਦੀ ਇੰਤਹਾ ਦਾ ਇਜ਼ਹਾਰ, ਪ੍ਰੇਮ-ਮੂਰਤ (Love Incarnate) ਅਕਾਲ ਤੇ ਅਸੀਮ (Beyond Time & Space) ਦੀ ਛੋਹ, ਸਦ-ਨਵਤਨ (Eternal Blossoming-Bliss) ਆਨੰਦਮਯ ਸੁੰਨ, ਜਿੱਥੇ ਸਾਰੀਆਂ ਸ਼ਬਦ-ਧੁੰਨਾਂ ਸਮਨਵੈ ਦੁਆਰਾ ਚੁੱਪ ਵਰਤਾ ਦਿੰਦੀਆਂ ਨੇ, ਜਿਵੇਂ ਖਿੰਡੇ-ਪੁੰਡੇ ਵੱਖੋ-ਵੱਖਰੇ ਸਾਰੇ ਰੰਗ-ਇੱਕ-ਮਿੱਕ ਹੁੰਦਿਆਂ ਚਿੱਟਾ-ਦੁਧੀਆ ਰੂਪ ਵਟਾ ਲੈਂਦੇ ਨੇ ਸਤਰੰਗੀ ਪੀਂਘ ਦੇ ਸੱਤ ਰੰਗ ਤੇ ਉਨ੍ਹਾਂ ਵਿਚਲੀਆਂ ਵਿੱਥਾਂ-ਵਖਰੇਵੇਂ ਅਲੋਪ ਹੋ ਕੇ ਸੱਜਰਾ-ਸੁੱਚਾ ਚਾਨਣ, ਅਸੀਮ ਆਨੰਦੀ ਵਿਸਮਾਦ, ਸਮਸਤ ਪ੍ਰਮਾਤਮ-ਨਾਵਾਂ ਦਾ ਸਮੁੱਚ ਬਣ ਜਾਂਦੈ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ! ਕੈਸਾ ਪਰਾ-ਲੌਕਿਕ, ਮੂਲੋਂ ਨਿਆਰਾ-ਨਿਰਾਲਾ ਨਾਉਂ ਲੱਭਿਆ ਬਾਬਾ ਨਾਨਕ ਨੇ ਆਪਣੇ ਮਹਿਬੂਬ ਇਸ਼ਟ ਦਾ, ਜਿਹੜਾ ਪਹਿਲੋਂ ਕਿਸੇ ਪਾਰਬ੍ਰਹਮ-ਪੰਧਾਊ ਨੂੰ ਨਾਂਹ ਅਹੁੜਿਆ: ਵਾਹ ਗੁਰੂ, ਵਾਹਿਗੁਰੂ! ਐਸਾ ਨਾਉਂ, ਜਿਹੜਾ ਧੁਰ ਅੰਦਰਲੇ ਮਨੁੱਖੀ ਚਾਉ-ਉਮਾਹੁ ਨੂੰ ਸਫ਼ੁਰਤਾ ਬਖਸ਼ੇ, ਗਤੀਸ਼ੀਲਤਾ ਲਈ ਪਾਹ (Catalytic Agent), ਅਧਿਆਤਮੀ ਯਾਤਰਾ ਦਾ ਸ਼ੁਭਾਰੰਭ ਜਾਂ ਆਪਣਾ ਮੂਲ ਪਛਾਨਣ ਦੀ ਜਗਿਆਸਾ ਜਗਾਉਣਹਾਰਾ, ਜੋ ਓਸ 'ਏਕੋ' ਨਾਲ ਇੱਕ ਹੋ ਥੀਵਣ ਦੀ ਲਾਟ ਬਾਲ ਦੇਵੇ: ਗੁਣ ਕਹਿ ਗੁਣੀ ਸਮਾਵਣਿਆ॥

ਸਮੇਂ ਸਮੇਂ ਕਾਦਰ-ਕਰਤੇ ਰੱਬ ਜੀ ਦੇ ਅਨੇਕਾਂ ਨਾਂ ਆਗਮਿਤ ਹੋਏ। ਕਰਤਾਰੀ ਕਿਰਤਾਂ ਨੂੰ ਤੱਕਦਿਆਂ, ਕੁਦਰਤੀ ਵਰਤਾਰਿਆਂ ਨੂੰ ਵੇਖਦਿਆਂ, ਨੇਮਾਂ ਦੀ ਨਿਰੰਤਰਤਾ ਨੂੰ ਜਾਣਦਿਆਂ ਅਤੇ ਕਾਰਜਾਂ ਦੇ ਪਿਛੋਕੜ 'ਚ ਛੁਪੇ ਕਾਰਨਾਂ ਨੂੰ ਬੁਝਦਿਆਂ, ਸੁਜਾਣ-ਦਾਨਿਸ਼ਮੰਦ ਵਿਅਕਤੀਆਂ ਨੇ ਜੀਵਨ-ਸ੍ਰੋਤ ਨੂੰ ਓਸ ਦੇ ਕਰਮ-ਨਾਵਾਂ ਨਾਲ ਸੰਬੋਧਨ ਕੀਤਾ। ਜਦੋਂ ਵੀ ਭਗਤ-ਜਨ ਕਿਸੇ ਵੀ ਸਤਿਕਾਰਿਤ ਨਾਉਂ ਨੂੰ ਬੋਲਦਾ ਸੁਣਦਾ ਜਾਂ ਖ਼ਿਆਲਾਂ ਵਿਚ ਲਿਆਉਂਦਾ ਹੈ ਤਾਂ ਉਹ ਉਸ ਵਿਸ਼ੇਸ਼ ਨਾਉਂ ਦੇ ਮੂਲਕ ਸੰਦਰਭ ਵਿਚ ਜੁੜੀਆਂ ਯਾਦਾਂ, ਪ੍ਰਸੰਗਾਂ ਘਟਨਾਵਾਂ ਤੇ ਵਰਤਾਰਿਆਂ ਦੀ ਦੁਨੀਆਂ 'ਚ ਜਾ ਅਪੜਦੈ ਅਤੇ ਪਹਿਲ-ਤਾਜ਼ਗੀ ਦਾ ਸੁਆਦ ਚਖਦੈ, ਰਸ ਮਾਣਦੈ! ਇਹੋ ਨਾਮ ਜਪਣ ਤੇ ਸਿਮਰਨ ਦੀ ਪਰਿਭਾਸ਼ਾ ਹੈ। **ਸਿਰੁ ਨਾਨਕ ਲੋਕਾ ਪਾਵ ਹੈ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥** (1168)

ਇੰਞ ਪ੍ਰਤੀਤ ਹੁੰਦੈ ਕਿ ਕਾਲੰਤਰ ਵਿਚ, ਸਥਾਨਕ ਤੇ ਸੱਭਿਆਚਾਰਕ



Sri Satguru Jagjit Singh Ji eLibrary NamdhariElibrary@gmail.com

ਪ੍ਰਸਥਿਤੀਆਂ ਦੇ ਅਨੁਰੂਪ ਰੱਬ ਜੀ ਦੇ ਬਹੁਭਾਂਤਿਕ ਵੱਖ-ਵੱਖ ਨਾਵਾਂ ਦਾ ਪ੍ਰਚਲਨ ਹੋਇਆ, ਪ੍ਰਭੂ-ਪਿਆਰ ਵਿਚ ਅਲਮਸਤ ਅਨੰਨ ਭਗਤਾਂ ਨੇ ਆਪਣੇ ਇਸ਼ਟ-ਪ੍ਰਭੂ ਨੂੰ ਹਜ਼ਾਰ-ਹੀ ਨਾਵਾਂ ਨਾਲ ਸੰਬੋਧਨ ਕਰਦਿਆਂ ਸਹਸਤ੍ਰ-ਨਾਮੇ ਲਿਖੇ, ਗਾਵੇ ਤੇ ਆਪਣੇ ਸੰਗੀਆਂ-ਸਾਥੀਆਂ ਨਾਲ ਅਧਿਆਤਮਿਕ ਗੁਣਾਂ ਦੀ ਸਾਂਝ ਨੂੰ ਪਸਾਰਿਆ ਤੇ ਪ੍ਰਫੁਲਿਤ ਕੀਤਾ ਹੈ। 'ਸਿੱਖ ਰਹਿਤ ਮਰਿਯਾਦਾ' ਦੀਆਂ ਨਿਤਨੇਮ-ਬਾਣੀਆਂ ਵਿਚੋਂ 'ਜਾਪੁ ਸਾਹਿਬ', ਇਸੇ ਸਹਸਤ੍ਰ-ਨਾਮਾ ਸ਼ੈਲੀ ਦਾ ਅਤਿ ਸੁੰਦਰ, ਅਨੂਠਾ ਤੇ ਮਨੋਵਿਗਿਆਨਕ ਸਕ੍ਰਿਅਤਾ ਦਾ ਵੇਗਵਾਨ ਕਲਾ-ਪ੍ਰਦਰਸ਼ਨ ਹੈ। ਇਹ ਵਾਹਿਗੁਰੂ ਜੀ ਦੇ ਕਰਮ-ਨਾਵਾਂ ਦੀ ਜਾਪੁ ਮਾਲਾ ਹੈ, ਓਸ ਕ੍ਰਿਪਾਲੂ-ਦਿਆਲੂ ਰਹੀਮੇ-ਕਰੀਮੇ ਦੇ ਸਰਬਕਾਲੀ ਤੇ ਸਰਬਵਿਆਪੀ ਅਰੂਪ-ਅਨੂਪ, ਅਭੇਖ-ਅਲੇਖ ਸਰੂਪਾਂ ਨੂੰ ਨਿਰੰਤਰ ਨਮਸਕਾਰਣ ਦੀ ਪ੍ਰੇਮਾ-ਭਗਤੀ ਹੈ।

'ਜਾਪੁ ਸਾਹਿਬ' ਦੇ ਅਰਥ-ਭਾਵਾਂ ਨੂੰ ਧਿਆਨ ਵਿਚ ਵਸਾਉਂਦਿਆਂ ਕੀਤਾ ਗਿਆ ਪਾਠ 'ਗੋਬਿੰਦੇ॥ ਮੁਕੰਦੇ॥ ਉਦਾਰੇ॥ ਅਪਾਰੇ॥ ਹਰੀਅੰ॥ ਕਰੀਅੰ॥ ਨ੍ਰਿਨਾਮੇ॥ ਅਕਾਮੇ॥ ਦਾ ਸਜਿੰਦ ਅਹਿਸਾਸ ਹੀ ਤਾਂ ਹੈ। ਹੁਸਨਲ ਵਜੂ, ਤਮਾਮੁਲ ਰੁਜੂ, ਹਮੇਸੁਲ ਸਲਾਮੈ, ਸਲੀਖਤ ਮੁਦਾਮੈ ਅਤੇ ਗਨੀਮੁਲ ਸ਼ਿਕਸ਼ਤੈ, ਗਰੀਬੁਲ ਪਰਸਤੈ, ਬਿਲੰਦੁਲ ਮਕਾਨੈ, ਜ਼ਮੀਨੁਲ ਜ਼ਮਾਨੈ ਦੀ ਬੁਲੰਦ-ਆਜ਼ਾਨ ਦੇ ਮਗਰਬੀ-ਦੁਨੀਆਂ ਨੂੰ ਵੀ ਤਾਜ਼ਾ ਤਰੀਨ ਚੜ੍ਹਦੇ ਨੂਰ ਦਾ ਦੀਦਾਰ ਬਖਸ਼ਿਆ ਹੈ। ਅਨਾਮੇ, ਅਠਾਮੇ, ਅਕਰਮੰ, ਅਧਰਮੰ ਅਤੇ ਨ੍ਰਿਕਰਮੇ, ਨ੍ਰਿਭਰਮੇ, ਨ੍ਰਿਦੇਸੇ, ਨ੍ਰਿਭੇਸੇ ਨੂੰ ਨਮਸਕਾਰਦਿਆਂ ਨਾਨਕੀ-ਘਰਾਣੇ ਦੀ ਨਵੀਨਤਮ ਵੀਚਾਰਧਾਰਾ ਨੇ ਧਰਮ-ਦਰਸ਼ਨ ਨੂੰ ਹਰ ਤਰ੍ਹਾਂ ਦੀਆਂ ਹੱਦ-ਬੰਦੀਆਂ ਤੋਂ ਮੁਕਤ ਕਰਦਿਆਂ ਵਿਸ਼ਵ ਦ੍ਰਿਸ਼ਟੀ ਨੂੰ ਪ੍ਰਕਾਸ਼ਮਾਨ ਕੀਤਾ ਹੈ। 'ਜਾਪੁ' ਬਾਣੀ ਨੇ ਧਰਮ ਨੂੰ, ਦਰਸ਼ਨ ਨੂੰ, ਸੰਸਕ੍ਰਿਤੀ ਤੇ ਸਾਹਿਤ ਨੂੰ ਕੰਪੋਜ਼ਿਟ-ਮੁਹਾਂਦਰਾ ਪ੍ਰਦਾਨ ਕੀਤਾ ਹੈ ਅਤੇ ਇਸ ਅਸਲੋਂ ਨਵੇਂ ਮੁਹਾਂਦਰੇ ਨੇ ਸ਼ਰਧਾਵਾਨ-ਸਾਧਕਾਂ ਵਿਚ ਸੰਚਰਿਤ ਕਰਦਿਆਂ ਪੂਰੇ ਭਾਰਤੀ ਉਪਮਹਾਂਦੀਪ ਦੇ ਮਨੁੱਖੀ-ਸਮਾਜ ਨੂੰ ਵਿਲਖਣ ਕੰਪੋਜ਼ਿਟ ਅਧਿਆਤਮਿਕ-ਚੇਤਨਾ ਵਿਚ ਉੱਦੀਪਤ ਮਾਨਵ-ਭਾਈਚਾਰੇ ਨੂੰ ਸਰਬ-ਸਾਂਝੇ ਤੇ ਸਰਬੱਤ ਦੇ ਭਲੇ ਵਾਲੇ ਹਲੇਮੀ ਰਾਜ ਦੀ ਸਿਰਜਣਾ ਦੇ ਰੂ-ਬ-ਰੂ ਕੀਤਾ ਹੈ। ਕਿਸੇ ਵੀ ਪੈਗੰਬਰ ਦੇ ਕਲਾਮ ਵਿਚ ਨਿਹਿਤ ਭਵਿੱਖਮੁਖੀ-ਸੰਕਲਪਾਂ ਨੂੰ ਅਮਲੀ ਰੂਪ ਵਿਚ ਸਾਕਾਰ ਕਰਨਾ ਪੈਰੋਕਾਰਾਂ ਦਾ ਧਰਮ-ਕਰਮ ਹੁੰਦਾ ਹੈ। 'ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ' ਵਾਹਿਗੁਰੂ ਆਪ ਹੀ ਆਪਣੇ ਦਿਆਲੂ-ਬਿਰਦ ਅਨੁਸਾਰ ਐਸੀ ਕੋਈ ਜੁਗਤਿ ਬਣਾ ਕੇ ਆਪਣੀ ਨੇੜਤਾ ਦੀਆਂ ਸੰਭਾਵਨਾਵਾਂ ਉਜਾਗਰ ਕਰ ਦਿੰਦੇ ਨੇ :

**ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ॥ ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ॥**
**ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ॥**

ਡਾ: ਕੁਲਦੀਪ ਕੌਰ ਹੁਰਾਂ ਉੱਪਰ ਪ੍ਰਭੂ ਦੀ ਅਪਾਰ ਬਖਸ਼ਿਸ਼ ਹੋਈ ਹੈ। ਮਾਸਟਰ ਸੁੰਦਰ ਸਿੰਘ ਅਤੇ ਮਾਤਾ ਭਗਵਾਨ ਕੌਰ ਜੀ ਦੇ ਗ੍ਰਿਹਿ ਵਿਖੇ ੪ ਮਾਰਚ ੧੯੨੫ ਨੂੰ ਜੰਮੀ ਬਾਲੜੀ ਨੇ ਵਿਰਸੇ 'ਚ ਮਿਲੇ ਗੁਰੂ ਨਾਨਕ ਦੀ ਸਿੱਖੀ ਵਾਲੇ ਖੁੱਲ੍ਹੇ ਵਿਹੜੇ ਵਿਚ 'ਚੀਚੋ ਚੀਚ ਗਨੇਰੀਆਂ' ਤੇ 'ਕਿਕਲੀ-ਕਲੀਰ ਦੀ ਪੱਗ ਮੇਰੇ ਵੀਰ ਦੀ' ਵਰਗੇ ਲੋਕ-ਗੀਤਾਂ ਦੀ ਸੁਰ-ਤਾਲ 'ਪਰ ਖੇਡਾਂ ਖੇਡਦਿਆਂ ਸੁਜਾਣ ਮਾਪਿਆਂ ਦੀ ਭਵਿੱਖ-



Sri Satguru Jagjit Singh Ji eLibrary NamdhariElibrary@gmail.com

ਮੁਖੀ ਦ੍ਰਿਸ਼ਟੀ ਦੀ ਦੇਖ-ਰੇਖ 'ਚ ਸਮਕਾਲੀਨ ਸਮੇਂ ਦੀ ਧਾਰਾ ਤੋਂ ਵਿਪਰੀਤ ਤੇ ਕੁੜੀਆਂ ਵਾਸਤੇ ਵਿਵਰਜਿਤ ਸਮਝੇ ਜਾਂਦੇ ਵਿਦਿਅਕ ਪੜ੍ਹਾਈ ਦੇ ਖੇਤਰ ਵਿਚ ਪੁਲਾਂਘਾਂ ਪੁੱਟਦਿਆਂ ਪਿੱਛੇ ਮੁੜ ਕੇ ਨਹੀਂ ਵੇਖਿਆ। ਅਗਾਹਾਂ ਕੁ ਤ੍ਰਾਂਘਦੀ ਸੁਘੜ ਸੀਲਵੰਤਿ ਸੁਹਾਗਣਿ ਨੇ ਸਮਾਜਿਕ-ਦੁਸ਼ਵਾਰੀਆਂ ਨਾਲ ਜੂਝਦਿਆਂ ਹੋਇਆਂ ਵੀ ਐਮ. ਏ., ਐਮ. ਐੱਡ ਤੇ ਪੀ. ਐਚ. ਡੀ. ਦੀਆਂ ਮੰਜ਼ਿਲਾਂ ਸਰ ਕੀਤੀਆਂ। ਵੱਖ-ਵੱਖ ਸਕੂਲਾਂ-ਕਾਲਜਾਂ ਦੀਆਂ ਸਫ਼ਲ ਸੇਵਾਵਾਂ 'ਚੋਂ ਲੰਘਦਿਆਂ ਅਖ਼ੀਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚੋਂ ਪ੍ਰੋਫ਼ੈਸਰ ਦੀ ਸਨਮਾਨਯੋਗ ਪਦਵੀਂ ਤੋਂ ਰਿਟਾਇਰ ਹੋਏ।

ਡਾ: ਕੁਲਦੀਪ ਕੌਰ ਜੀ ਸੇਵਾ ਕਾਲ ਦੌਰਾਨ ਅਤੇ ਮਗਰੋਂ ਧਾਰਮਿਕ, ਸਮਾਜਿਕ ਅਤੇ ਖਾਸ ਤੌਰ 'ਪਰ ਕੌਮ ਦੀ ਨੰਨ੍ਹੀ-ਫੁਲਵਾੜੀ ਨੂੰ ਨੈਤਿਕ ਤੇ ਸਾਹਿਤਕ ਰੁਚੀਆਂ ਵੱਲ ਪ੍ਰੇਰਿਤ ਕਰਨ ਅਤੇ ਸਿਖਲਾਈ ਦੇਣ ਹਿੱਤ ਨਿਸ਼ਕਾਮ ਤੇ ਨਿਰੰਤਰ ਉਪਰਾਲਿਆਂ ਵਿਚ ਵਿਸ਼ੇਸ਼ ਸਲਾਹੁਣਯੋਗ ਯੋਗਦਾਨ ਪਾਉਂਦੇ ਰਹੇ ਹਨ। ਉਨ੍ਹਾਂ ਦੀ ਸਿੱਖਿਆ ਸਾਸ਼ਤਰ ਨਾਲ ਸੰਬੰਧਿਤ ਅਤੇ ਮਨ-ਭਾਉਂਦੀ ਬਾਲ-ਸਾਹਿਤਕ ਰਚਨਾਵਾਂ ਦੀ ਸਿਰਜਣ-ਕਲਾ ਨੇ ਹੁਣ ਗਹਿਰ-ਗੰਭੀਰ ਅਧਿਐਨ ਤੇ ਚਿੰਤਨ ਵੱਲ ਰੁੱਖ ਕੀਤਾ ਹੈ ਅਤੇ 'ਜਾਪੁ' ਸਾਹਿਬ ਦਾ ਕਾਵਿਮਈ-ਅਨੁਵਾਦ ਸੰਗਤਾਂ ਦੇ ਸਨਮੁਖ ਪੇਸ਼ ਹੈ।

ਉਹਨਾਂ ਦੀ ਜੀਵਨ ਭਰ ਦੀ ਨਾਮੁ-ਕਮਾਈ ਤੇ ਧਾਰਮਿਕ-ਸਮਾਜਿਕ ਘਾਲ-ਕਮਾਈ ਨੂੰ ਗੁਰੂ ਪਾਤਿਸ਼ਾਹ ਜੀ ਨੇ ਮਿਹਰਾਮਤਿ ਦੇ ਘਰ ਪ੍ਰਵਾਨਿਆ ਹੈ, ਖਜ਼ਾਨੇ ਪਾਇਆ ਹੈ ਅਤੇ ਰੰਗ-ਰੱਤੜੀ, ਰਸ-ਭਿੰਨੜੀ ਰੂਹ ਨੂੰ 'ਸਦਾ ਅੰਗ ਸੰਗੇ' ਦੇ ਪ੍ਰੀਤ-ਸੰਯੋਗ ਨਾਲ ਨਿਹਾਲੋ ਨਿਹਾਲ ਕੀਤਾ ਹੈ! ਜਾਪੁ ਸਾਹਿਬ ਵਿਚ ਵਰਤੇ ਗਏ ਸਮਸਤ 'ਕਰਮ-ਨਾਮੁ' ਵਾਹਿਗੁਰੂ ਜੀ ਦੇ ਹੀ ਪ੍ਰਯਾਯ ਹਨ। ਇਸ ਨਿਹਾਲਤਾ ਵਿਚੋਂ ਉਗਮਿਆ 'ਜਾਪੁ ਸਾਹਿਬ' ਦਾ ਇਹ ਕਾਵਿ-ਰੂਪ, ਨਾਮੁ-ਰਸੀਏ ਗੁਰਮੁਖ-ਪਾਠਕਾਂ ਨੂੰ ਵੀ ਅਗੰਮੀ-ਝਰਨਾਟਾਂ ਛੇੜਦਿਆਂ ਵਿਸਮਾਦੀ ਆਨੰਦ ਦਾ ਸਤਿਸੰਗੀ ਬਣਾਏ—ਐਸੀ ਮੇਰੀ ਅਰਦਾਸ ਹੈ।

**— ਇੰਜੀ. ਜੋਗਿੰਦਰ ਸਿੰਘ**
**ਰਿਟਾਇਰਡ ਡਿਪਟੀ ਚੀਫ਼ ਇੰਜੀਨੀਅਰ**
**ਪੰਜਾਬ ਰਾਜ ਬਿਜਲੀ ਬੋਰਡ**



Sri Satguru Jagjit Singh Ji eLibrary NamdhariElibrary@gmail.com

ੴ ਸਤਿਗੁਰ ਪ੍ਰਸਾਦਿ॥

# ॥ ਜਾਪੁ ॥

ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥
ਛਪੈ ਛੰਦ॥ ਤ੍ਵ ਪ੍ਰਸਾਦਿ॥

ਚੱਕ੍ਰ ਚਿਹਨ ਅਰੁ ਬਰਨ
ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ
ਭੇਖ ਕੋਊ ਕਹਿ ਨ ਸਕਤ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ
ਅਮਿਤੋਜਿ ਕਹਿੱਜੈ॥
ਕੋਟਿ ਇੰਦ੍ਰ ਇੰਦ੍ਰਾਣ
ਸ਼ਾਹੁ ਸ਼ਾਹਾਣਿ ਗਣਿਜੈ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ
ਨੇਤਿ ਨੇਤਿ ਬਨ ਤ੍ਰਿਣ ਕਹਤ॥
ਤਵ ਸਰਬ ਨਾਮ ਕਥੈ ਕਵਨ
ਕਰਮ ਨਾਮ ਬਰਨਤ ਸੁਮਤਿ॥੧॥

ਦਸਵੇਂ ਗੁਰਾਂ ਉਚਾਰੀ ਬਾਣੀ
ਜਾਪੁ ਸਾਹਿਬ ਉਸ ਨਾਮ ਰਖਾਇਆ।
ਜਿਸ ਛੰਦ ਵਿਚ ਹੈ ਰਚਨਾ ਕੀਤੀ
ਛਪੈ ਛੰਦ ਉਸ ਨਾਮ ਧਰਾਇਆ।
ਧੰਨਵਾਦ ਕਰਨ ਲਈ ਕਰਤੇ ਦਾ ਉਨ
ਕਹਿਆ ਤੁਸਾਂ ਦੀ ਕਿਰਪਾ ਹੋਈ।
ਤੁਧ ਬਖਸ਼ਿਸ਼ ਸੰਗ ਰਚਕੇ ਇਹ ਛੰਦ
ਸੰਗਤਾਂ ਦੀ ਝੋਲੀ ਵਿਚ ਪਾਇਆ।



Sri Satguru Jagjit Singh Ji eLibrary NamdhariElibrary@gmail.com

ਤੇਰੀ ਜਾਤ ਪਾਤ ਨਹੀਂ ਕੋਈ
ਨਾ ਕੋਈ ਰੰਗ ਨਾ ਰੂਪ ਹੈ ਤੇਰਾ।
ਨਾ ਕੋਈ ਹੋਰ ਚਿੰਨ੍ਹ ਜਾਂ ਲੱਛਣ
ਕੋਈ ਕਹਿ ਨ ਸਕੇ ਕੀ ਪਹਿਨਣ ਤੇਰਾ।
ਅੱਟਲ ਸਰੂਪ ਦਾ ਸੁਾਮੀ ਤੂੰ ਹੈਂ
ਥਿਰ ਇਕ ਥਾਵੇਂ ਹੈ ਤੇਰਾ ਵਾਸ।
ਬਲ ਤੇਰੇ ਦੀ ਥਾਹ ਨਾ ਕੋਈ
ਸ੍ਵੈ ਪ੍ਰਕਾਸ਼ਿਤ ਨੂਰ ਹੈ ਤੇਰਾ।

ਕ੍ਰੋੜਾਂ ਇੰਦ੍ਰਾਂ ਦਾ ਤੂੰ ਇੰਦ੍ਰ
ਗਿਣਿਆਂ ਜਾਏਂ ਸ਼ਾਹਾਂ ਦਾ ਸ਼ਾਹ।
ਤ੍ਰੈ ਲੋਕੀ ਦਾ ਰਾਜਾ ਤੂੰ ਹੈ
ਸਭ ਆਖਣ ਤੂੰ ਅਗਮ ਅਗਾਹ।
ਅਕਾਸ਼ ਪਤਾਲ ਤੇ ਮਾਤਲੋਕ ਵਿਚ
ਤੇਰੇ ਤੁਲ ਕੋਈ ਤੁਲ ਨਾ ਸਕਦੈ।
ਦੇਵ ਦੈਂਤ ਤੇ ਮਾਨਵ ਸੱਭੇ
ਕਹਿ ਰਹੇ ਤੈਨੂੰ ਸਭ ਅਥਾਹ।

ਤੁਧ ਹਸਤੀ ਨੂੰ ਜਾਨਣ ਵਾਲਾ
ਜਗ ਵਿਚ ਨਹੀਂ ਕੋਈ ਦਿਸਦਾ ਜੀਵ।
ਤੇਰਾ ਅਸਲ ਨਾਮ ਕੋਈ ਜਾਣੇ ਨਾਹੀਂ
ਤੁਧ ਨਾਮ ਤੋਂ ਸਭ ਅਨਜਾਣੇ ਜੀਵ।
ਨਾਮ ਤੇਰਾ ਜੋ ਕਥਨਾ ਚਾਹੇ
ਕਰਮ ਤੇਰੇ ਸਭ ਵਾਚੇ ਉਹ ਜਨ।
ਬੁੱਧੀਵਾਨ ਜਗਤ ਵਿਚ ਜਿਹੜੇ
ਕਰਮ ਨਾਮ ਸਭ ਦੱਸਦੇ ਜੀਵ।

## ਭੁਜੰਗ ਪ੍ਰਯਾਤ ਛੰਦ॥

**ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥**
**ਨਮਸਤ੍ਵੰ ਅਰੂਪੇ॥ ਨਮਸਤ੍ਵੰ ਅਨੂਪੇ॥੨॥**

ਕਾਲ ਰਹਿਤ ਤੂੰ ਹੈਂ ਮੇਰੇ ਪ੍ਰਭ ਜੀ
ਨਮਸਕਾਰ ਕਰਾਂ ਤੇਰੇ ਇਸ ਰੂਪ।



Sri Satguru Jagjit Singh Ji eLibrary NamdhariElibrary@gmail.com

ਸਭ ਜੀਵਾਂ ਤੇ ਤੇਰੀ ਪ੍ਰਭ ਕਿਰਪਾ
ਸੀਸ ਝੁਕੇ ਤੱਕ ਕੇ ਤੁਧ ਰੂਪ।
ਰੂਪ ਰਹਿਤ ਤੇਰੀ ਮੂਰਤ ਹੇ ਪ੍ਰਭ !
ਇਸ ਹਸਤੀ ਨੂੰ ਨਮਸਕਾਰ ਹੈ ਮੇਰੀ।
ਤੇਰੇ ਜਿਹਾ ਕੋਈ ਹੋਰ ਨਹੀਂ ਜਗ ਵਿਚ
ਉਪਮਾ ਰਹਿਤ ਤੇਰਾ ਰੂਪ ਅਨੂਪ।

ਨਮਸਤੰ ਅਭੇਖੇ॥ ਨਮਸਤੰ ਅਲੇਖੇ॥
ਨਮਸਤੰ ਅਕਾਏ॥ ਨਮਸਤੰ ਅਜਾਏ॥੩॥

ਰਹੈਂ ਸਦਾ ਤੂੰ ਬਿਨ ਪਹਿਰਾਵੇ
ਬਸਤ੍ਰ ਨਿਸ਼ਚਿਤ ਕੋਈ ਨਾ ਪਾਇਆ।
ਚਿਤ੍ਰ ਰਹਿਤ ਤਿਰਾ ਰੂਪ ਰਿਹਾ ਸਦ
ਰੇਖਾ ਚਿਤ੍ਰ ਤੁਧ ਕਿਸੇ ਨਾ ਵਾਹਿਆ।
ਆਕਾਰ ਰਹਿਤ ਤੇਰੀ ਹੋਂਦ ਹੈ ਪਿਆਰੇ
ਨਮਸਕਾਰ ਕਰਾਂ ਮੈਂ ਤੁਧ ਨੂੰ।
ਨਾਰੀ ਤੋਂ ਤੇਰਾ ਜਨਮ ਨਾ ਹੋਇਆ
ਜਾਇਆ ਕਿਸੇ ਨਾ ਤੁਧ ਅਖਾਇਆ।

ਨਮਸਤੰ ਅਰੰਜੇ॥ ਨਮਸਤੰ ਅਭੰਜੇ॥
ਨਮਸਤੰ ਅਨਾਮੇ॥ ਨਮਸਤੰ ਅਠਾਮੇ॥ ੪॥

ਤੇਰੀ ਸ਼ਕਤਿ ਅਮਿੱਤੀ ਹੇ ਪ੍ਰਭ
ਕੋਈ ਨਾ ਤੈਨੂੰ ਜਿੱਤ ਵਿਖਾਵੇ।
ਨਮਸਕਾਰ ਕਰਾਂ ਮੈਂ ਤੁਧ ਨੂੰ
ਹਰ ਕੋਈ ਤੈਨੂੰ ਸੀਸ ਝੁਕਾਵੇ।
ਅਟੁੱਟ ਰੂਪ ਹੈ ਤੇਰਾ ਸੁਆਮੀ
ਭੰਨ ਤੋੜ ਕਰ ਸਕੇ ਨਾ ਕੋਈ।
ਨਮਸਕਾਰ ਇਸ ਰੂਪ ਤੇਰੇ ਨੂੰ
ਸੀਸ ਝੁਕਾਏ ਜੋ ਦਰਸ਼ਨ ਪਾਵੇ।

ਨਾਮ ਰਹਿਤ ਤੂੰ ਰਵਿ ਰਹਿਆ ਹੈਂ
ਤੇਰਾ ਇਕ ਨਾਮ ਕੋਈ ਕਹਿ ਨਾ ਸਕਦਾ।



Sri Satguru Jagjit Singh Ji eLibrary NamdhariElibrary@gmail.com

ਨਮਸਕਾਰ ਕਰਾਂ ਮੈਂ ਤੁਧ ਨੂੰ
ਸੀਸ ਝੁਕਾਏ ਬਿਨ ਰਹਿ ਨਹੀਂ ਸਕਦਾ।
ਸਭ ਸ੍ਰਿਸ਼ਟੀ ਵਿਚ ਤੇਰਾ ਵਾਸਾ
ਤੇਰੇ ਬਿਨ ਸਥਾਨ ਨਾ ਕੋਈ।
ਸਰਬ ਵਿਆਪਕ ਰੂਪ ਤੇਰਾ ਹੈ
ਨਮਸਕਾਰ ਕਰੇ ਬਿਨ ਰਹਿ ਨਹੀਂ ਸਕਦਾ।

**ਨਮਸਤੰ ਅਕਰਮੰ॥ ਨਮਸਤੰ ਅਧਰਮੰ॥**
**ਨਮਸਤੰ ਅਨਾਮੰ॥ ਨਮਸਤੰ ਅਧਾਮੰ॥ ੫॥**

ਕਰਮ ਕਾਂਡ ਤੋਂ ਰਹਿਤ ਹੈਂ ਹੇ ਪ੍ਰਭ
ਨਮਸਕਾਰ ਹੈ ਤੁਧ ਨੂੰ ਮੇਰੀ।
ਧਰਮ ਦੀਆਂ ਰਸਮਾਂ ਵਿਚ ਨਾ ਬੱਝਾ
ਨਮਸਕਾਰ ਇਸ ਰੂਪ ਨੂੰ ਮੇਰੀ।
ਨਾਮ ਰਹਿਤ ਤੂੰ ਜਗ ਵਿਚ ਵਿਚਰੇਂ
ਸਭ ਜਗ ਤੁਧ ਨੂੰ ਸੀਸ ਝੁਕਾਵੇ।
ਕਿਸੇ ਇਕ ਥਾਉਂ ਨਹੀਂ ਤੇਰਾ ਟਿਕਾਣਾ
ਨਮਸਕਾਰ ਇਸ ਰੂਪ ਨੂੰ ਮੇਰੀ।

**ਨਮਸਤੰ ਅਜੀਤੇ॥ ਨਮਸਤੰ ਅਭੀਤੇ॥**
**ਨਮਸਤੰ ਅਬਾਹੇ॥ ਨਮਸਤੰ ਅਢਾਹੇ॥ ੬॥**

ਜਿੱਤਿਆ ਕਿਸੇ ਤੋਂ ਜਾਂਦਾ ਨਹੀਂ ਏਂ
ਨਾ ਹੀ ਡਰੇਂ ਤੂੰ ਕਿਸੇ ਡਰਾਇਆਂ।
ਨਮਸਕਾਰ ਤੇਰੇ ਇਨ੍ਹਾਂ ਗੁਣਾਂ ਨੂੰ
ਹਰ ਦਮ ਕਰਦਾ ਰਹਾਂ ਮੇਰੇ ਰਾਇਆ।
ਅਪਨੀ ਥਾਇੰ ਸਥਿਰ ਹੈਂ ਐਸਾ
ਕਿਸੇ ਹਿਲਾਇਆਂ ਹਿੱਲਦਾ ਨਹੀਂ ਏ।
ਤੁਧ ਢਾਹੁਣ ਦਾ ਬਲ ਨਹੀਂ ਕਿਸੇ ਵਿਚ
ਇਹ ਕੁਝ ਵੇਖ ਮੈਂ ਸੀਸ ਝੁਕਾਇਆ।



Sri Satguru Jagjit Singh Ji eLibrary NamdhariElibrary@gmail.com

ਨਮਸਤੰ ਅਨੀਲੇ ॥ ਨਮਸਤੰ ਅਨਾਦੇ ॥
ਨਮਸਤੰ ਅਛੇਦੇ ॥ ਨਮਸਤੰ ਅਗਾਧੇ ॥ ੭ ॥

ਸ਼ੁੱਧ ਸਰੂਪ ਹੈ ਤੇਰਾ ਪਿਆਰੇ
ਨਾ ਕੋਈ ਰੰਗ ਨਾ ਰੂਪ ਹੈ ਤੇਰਾ।
ਤੇਰੇ ਆਦਿ ਦਾ ਗਿਆਨ ਨਹੀਂ ਕੋਈ
ਬਣਿਆ ਕਦੋਂ ਸਰੂਪ ਹੈ ਤੇਰਾ।
ਇਕ ਰੂਪ ਤੂੰ ਸਰਬ ਵਿਆਪਕ
ਟੋਟਿਆਂ ਵਿਚ ਕੋਈ ਵੰਡ ਨਾ ਸਕੇ।
ਅਥਾਹ ਗੁਣੀ ਨੂੰ ਨਮਸਕਾਰ ਹੈ
ਅਤਿ ਡੂੰਘਾ ਹੈ ਰੂਪ ਜਿਸ ਕੇਰਾ।

ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥
ਨਮਸਤੰ ਉਦਾਰੇ ॥ ਨਮਸਤੰ ਅਪਾਰੇ ॥ ੮ ॥

ਅਜਿੱਤ ਰੂਪ ਤੂੰ ਜਾਏਂ ਨਾ ਜਿੱਤਿਆ
ਤੋੜ ਭੰਨ ਤੁਧ ਕਦੇ ਨਾ ਹੋਵੇ।
ਨਮਸਕਾਰ ਹੈ ਤੇਰੀ ਇਸ ਸ਼ਕਤੀ
ਬਲ ਅਜਿਹਾ ਕਿਸੇ ਕੋਲ ਨਾ ਹੋਵੇ।
ਉਦਾਰ ਚਿੱਤ ਖੁੱਲ੍ਹ ਦਿਲਾ ਤੂੰ ਅਤਿ ਦਾ
ਕੋਈ ਅੰਤ ਨਾ ਤੇਰੇ ਗੁਣਾਂ ਦਾ ਪਾਈਏ।
ਨਮਸਕਾਰ ਇਸ ਰੂਪ ਤੇਰੇ ਨੂੰ
ਸ਼ਕਤਿ ਅਮਿਤੀ ਕਿਸੇ ਕੋਲ ਨਾ ਹੋਵੇ।

ਨਮਸਤੰ ਸੁ ਏਕੈ ॥ ਨਮਸਤੰ ਅਨੇਕੈ ॥
ਨਮਸਤੰ ਅਭੂਤੇ ॥ ਨਮਸਤੰ ਅਜੂਪੇ ॥ ੯ ॥

ਆਪ ਹੀ ਆਪ ਹੈਂ ਤੂੰ ਇਕ ਰੂਪਾ
ਫਿਰ ਵੀ ਰੂਪ ਬੇਅੰਤ ਹਨ ਤੇਰੇ।
ਪੰਚ ਭੌਤਿਕ ਤੇਰੀ ਹਸਤੀ ਨਹੀਂ ਏ
ਜਗ ਤੋਂ ਭਿੰਨ ਸਭ ਰੂਪ ਨੇ ਤੇਰੇ।
ਬੰਧਨ ਰਹਿਤ ਤੇਰਾ ਰੂਪ ਹੈ ਪ੍ਰਭ ਜੀ
ਕਿਸੇ ਜੀਵ ਦੀ ਬਲੀ ਨਾ ਲੋੜੇਂ।



Sri Satguru Jagjit Singh Ji eLibrary NamdhariElibrary@gmail.com

ਨਮਸਕਾਰ ਕਰਾਂ ਮੈਂ ਤੁਧ ਨੂੰ
ਕਰ ਅਨੁਭਵ ਇਹ ਗੁਣ ਸਭ ਤੇਰੇ।

ਨਮਸਤੰ ਨ੍ਰਿਕਰਮੇ॥ ਨਮਸਤੰ ਨ੍ਰਿਭਰਮੇ॥
ਨਮਸਤੰ ਨ੍ਰਿਦੇਸੇ॥ ਨਮਸਤੰ ਨ੍ਰਿਭੇਸੇ॥ ੧੦॥

ਕਰਮ ਰਹਿਤ ਤੂੰ ਰਵਿਆ ਹੈਂ ਜਗ ਵਿਚ
ਨਮਸਕਾਰ ਕਰ ਸੀਸ ਝੁਕਾਵਾਂ।
ਭਰਮ ਵਿਹੂਣੀ ਹਸਤੀ ਤੇਰੀ
ਇਸ ਤੋਂ ਬਲਿ ਬਲਿ ਸਦ ਮੈਂ ਜਾਵਾਂ।
ਕਿਸੇ ਇਕ ਦੇਸ਼ ਦਾ ਵਾਸੀ ਨਹੀਂ ਤੂੰ
ਸਭ ਦੇਸੀਂ ਸਿਕਦਾਰੀ ਤੇਰੀ।
ਨਾ ਕੋਈ ਰੂਪ ਧਾਰਿਆ ਤੁਧ ਨੇ
ਨਮਸਕਾਰ ਤੁਧ ਤਾਈਂ ਕਰਾਵਾਂ।

ਨਮਸਤੰ ਨ੍ਰਿਨਾਮੇ॥ ਨਮਸਤੰ ਨ੍ਰਿਕਾਮੇ॥
ਨਮਸੰਤ ਨ੍ਰਿਧਾਤੇ॥ ਨਮਸਤੰ ਨ੍ਰਿਘਾਤੇ॥ ੧੧॥

ਤੇਰਾ ਨਾਮ ਨਹੀਂ ਕੋਈ ਪਿਆਰੇ
ਜੀਵਾਂ ਨੇ ਤੁਧ ਨਾਮ ਰਖਾਏ।
ਇੱਛਾ ਨਹੀਂ ਕੋਈ ਤੁਧ ਮਨ ਅੰਦਰ
ਵਾਸ਼ਨਾ ਰਹਿਤ ਤੁਧ ਰਿਦਾ ਰਹਾਏ।
ਪੰਚ ਭੌਤਿਕ ਨਹੀਂ ਪੁਤਲਾ ਤੇਰਾ
ਜੀਵਾਂ ਜਿਹੀ ਨਾ ਤੇਰੀ ਦੇਹ।
ਚੋਟ ਨਾ ਤੈਨੂੰ ਕੋਈ ਲਗਾਵੇ
ਨਮਸਕਾਰ ਕਰਾਂ ਮੇਰੇ ਮਨ ਭਾਏ।

ਨਮਸਤੰ ਨ੍ਰਿਧੂਤੇ॥ ਨਮਸਤੰ ਅਭੂਤੇ॥
ਨਮਸਤੰ ਅਲੋਕੇ॥ ਨਮਸਤੰ ਅਸੋਕੇ॥ ੧੨॥

ਸਥਿਰ ਵਾਸਾ ਤੇਰਾ ਇਕ ਥਾਵੇਂ
ਹਿਲਾ ਨਾ ਸਕੇ ਤੁਧ ਸ਼ਕਤੀ ਕੋਈ।
ਤੱਤਾਂ ਰਹਿਤ ਸਰੂਪ ਹੈ ਤੇਰਾ
ਤੁਧ ਸੀਸ ਝੁਕਾਉਂਦਾ ਹੈ ਹਰ ਕੋਈ।



Sri Satguru Jagjit Singh Ji eLibrary NamdhariElibrary@gmail.com

ਅਦ੍ਰਿਸ਼ਟ ਰੂਪ ਹੈ ਪ੍ਰਭ ਜੀ ਤੇਰਾ
ਤ੍ਰਿੰਤਾ ਮੁਕਤ ਸਦ ਤੁਧ ਨੇ ਰਹਿਣਾ।
ਇਹ ਕੁਝ ਦੇਖ ਸਭ ਸੀਸ ਝੁਕਾਈਏ
ਬਲਿ ਬਲਿ ਜਾਵੇ ਜਿਸ ਦਰਸ਼ਨ ਹੋਈ।

**ਨਮਸਤੰ ਨ੍ਰਿਤਾਪੇ॥ ਨਮਸਤੰ ਅਥਾਪੇ॥**
**ਨਮਸਤੰ ਤ੍ਰਿਮਾਨੇ॥ ਨਮਸਤੰ ਨਿਧਾਨੇ॥ ੧੩॥**

ਤੀਨ ਤਾਪ ਤੋਂ ਰਹਿਤ ਪ੍ਰਭੂ ਜੀ
ਨਮਸਕਾਰ ਕਰਾਂ ਤੁਧ ਆਗੇ।
ਮੂਰਤ ਤੁਝ ਦੀ ਦ੍ਰਿਸ਼ਟ ਅਗੋਚਰ
ਕਿਸੇ ਥਾਉਂ ਉਹ ਜਾਈ ਨਾ ਥਾਪੇ।
ਤ੍ਰੈ ਲੋਕੀ ਵਿਚ ਮਾਣ ਹੈ ਤੇਰਾ
ਸਦ ਬਲਿਹਾਰੇ ਜਾਵਾਂ ਤੈਥੋਂ।
ਸਰਬ ਗੁਣਾਂ ਭੰਡਾਰ ਭਰੇ ਤੁਧ
ਨਿੱਤ ਸੀਸ ਝੁਕਾਵਾਂ ਮੈਂ ਤੁਧ ਆਗੇ।

**ਨਮਸਤੰ ਅਗਾਹੇ। ਨਮਸਤੰ ਅਬਾਹੇ॥**
**ਨਮਸਤੰ ਤ੍ਰਿਬਰਗੇ॥ ਨਮਸਤੰ ਅਸਰਗੇ॥ ੧੪॥**

ਅਗਾਧ ਰੂਪ ਹੈ ਤੇਰਾ ਪ੍ਰਭ ਜੀ
ਥਾਹ ਤੇਰਾ ਕੋਈ ਪਾ ਨਹੀਂ ਸਕਦਾ।
ਸਦਾ ਅਨੰਦ ਰਹੇਂ ਤੂੰ ਪਿਆਰੇ
ਤੁਧ ਨੂੰ ਕੋਈ ਭੁਲਾ ਨਹੀਂ ਸਕਦਾ।
ਧਰਮ ਅਰਥ ਅਰ ਕਾਮ ਜੋ ਤ੍ਰੈ ਗੁਣ
ਤੁਧ ਅੰਦਰ ਹਨ ਬਿਆਪ ਰਹੇ।
ਨਮਸਕਾਰ ਕਰਾਂ ਸਦ ਤੁਧ ਨੂੰ
ਜੋ ਰਚਿਆ ਕਿਸੇ ਤੋਂ ਜਾ ਨਹੀਂ ਸਕਦਾ।

**ਨਮਸਤੰ ਪ੍ਰਭੋਗੇ॥ ਨਮਸਤੰ ਸੁਜੋਗੇ॥**
**ਨਮਸਤੰ ਅਰੰਗੇ॥ ਨਮਸਤੰ ਅਭੰਗੇ॥ ੧੫॥**



Sri Satguru Jagjit Singh Ji eLibrary NamdhariElibrary@gmail.com

ਜਗ ਦੇ ਸਭ ਪਦਾਰਥ ਪ੍ਰਭ ਜੀ
ਤੇਰੇ ਮਾਨਣ ਵਿਚ ਨੇ ਆਉਂਦੇ।
ਤੂੰ ਵਸਦਾ ਹੈਂ ਸਭ ਜੀਵਾਂ ਵਿਚ
ਨਮਸਕਾਰ ਸਭ ਤੁਧੇ ਕਰਾਉਂਦੇ।
ਰੰਗ ਰੂਪ ਨਹੀਂ ਤੇਰਾ ਕੋਈ
ਤੇਰੇ ਤੋਂ ਬਲਿਹਾਰ ਮੈਂ ਜਾਵਾਂ।
ਨਾਸ਼ ਰਹਿਤ ਤੇਰੀ ਹੋਂਦ ਹੈ ਪ੍ਰਭ ਜੀ
ਤੁਧ ਅੱਗੇ ਸਭ ਸੀਸ ਝੁਕਾਉਂਦੇ।

**ਨਮਸਤੰ ਅਗੰਮੇ॥ ਨਮਸਤਸਤੁ ਰੰਮੇ॥**
**ਨਮਸਤੰ ਜਲਾਸਰੇ॥ ਨਮਸਤੰ ਨਿਰਾਸਰੇ॥ ੧੬॥**

ਮਨ ਬੁੱਧੀ ਸੰਗ ਪਹੁੰਚ ਨਾ ਮੇਰੀ
ਤੁਧ ਤਾਈਂ ਪ੍ਰਭ ਮੇਰੇ ਪਿਆਰੇ।
ਮਨਮੋਹਨੇ ਤੇਰੇ ਰੂਪ ਦੇ ਸਨਮੁੱਖ
ਝੁਕ ਜਾਵੇ ਮੇਰਾ ਸੀਸ ਪਿਆਰੇ।
ਸਾਗਰ ਵੀ ਹੈ ਤੇਰੇ ਸਹਾਰੇ
ਹੋਂਦ ਨਹੀਂ ਤੁਧ ਬਾਝੋਂ ਉਸਦੀ।
ਪਰ ਕੋਈ ਸਹਾਰਾ ਤੂੰ ਨਾ ਲੋੜੇਂ
ਜਾਵਾਂ ਤੈਥੋਂ ਸਦ ਬਲਿਹਾਰੇ।

**ਨਮਸੰਤ ਅਜਾਤੇ॥ ਨਮਸਤੰ ਅਪਾਤੇ॥**
**ਨਮਸਤੰ ਅਮਜਬੇ। ਨਮਸਤਸਤੁ ਅਜਬੇ॥ ੧੭॥**

ਹੋਰਾਂ ਵਾਂਗ ਤੇਰੀ ਜਾਤ ਨਾ ਕੋਈ
ਸਭਨਾਂ ਸੰਗ ਹੈ ਤੇਰੀ ਸਾਂਝ।
ਐਸੀ ਕੋਈ ਕੁਲ ਨਹੀਂ ਜਗ ਵਿਚ
ਲਖ ਸਕੀਏ ਤੈਨੂੰ ਜਿਸਦੇ ਮਾਂਝ।
ਤੇਰਾ ਮੱਤ ਮਜ਼੍ਹਬ ਨਹੀਂ ਕੋਈ
ਸਦ ਬਲਿਹਾਰੇ ਤੈਥੋਂ ਜਾਵਾਂ।
ਅਸਚਰਜ ਰੂਪ ਹੈ ਤੇਰਾ ਪਿਆਰੇ
ਸਭ ਰੂਪਾਂ ਸੰਗ ਤੇਰੀ ਸਾਂਝ।



Sri Satguru Jagjit Singh Ji eLibrary NamdhariElibrary@gmail.com

ਅਦੇਸੰ ਅਦੇਸੇ ॥ ਨਮਸਤੰ ਅਭੇਸੇ ॥
ਨਮਸਤੰ ਨ੍ਰਿਧਾਮੇ ॥ ਨਮਸਤੰ ਨ੍ਰਿਬਾਮੇ ॥ ੧੮ ॥

ਸਦ ਨਮਸਕਾਰ ਤੈਨੂੰ ਹੇ ਪ੍ਰਭੂ ਜੀ
ਦੇਸ ਤੇਰਾ ਕੋਈ ਕਹਿ ਨਾ ਸਕੀਏ।
ਭੇਸ ਧਾਰਿਆ ਤੂੰ ਨਹੀਂ ਕੋਈ
ਕੀ ਤੁਧ ਪਹਿਨਣ ਕਹਿ ਨਾ ਸਕੀਏ।
ਨਿਵਾਸ ਸਥਾਨ ਵੀ ਕੋਈ ਨਹੀਂ ਤੇਰਾ
ਜਿਸ ਥਾਂ ਤੇਰਾ ਟਿਕਾਣਾ ਹੋਵੇ।
ਨਾਰੀ ਕਿਸੇ ਨੇ ਤੁਧ ਨਹੀਂ ਜਾਇਆ
ਕਿੰਜ ਜੰਮਿਆ ਕੁਝ ਕਹਿ ਨਾ ਸਕੀਏ।

ਨਮੋ ਸਰਬ ਕਾਲੇ ॥ ਨਮੋ ਸਰਬ ਦਿਆਲੇ ॥
ਨਮੋ ਸਰਬ ਰੂਪੇ ॥ ਨਮੋ ਸਰਬ ਭੂਪੇ ॥ ੧੯ ॥

ਸਭਨਾਂ ਲਈ ਤੂੰ ਕਾਲ ਰੂਪ ਹੈਂ
ਨਮਸਕਾਰ ਤੁਧ ਨੂੰ ਸਦ ਕਰੀਏ।
ਦੀਨਾਂ ਦਾ ਦਇਆਲ ਵੀ ਤੂੰ ਹੈ
ਤੁਧ ਚਰਨੀਂ ਨਿਜ ਸੀਸ ਚਾ ਧਰੀਏ।
ਸਭ ਜੀਵਾਂ ਵਿਚ ਤਿਰਾ ਬਸੇਰਾ
ਰੂਪ ਅਨੋਖਾ ਤੇਰਾ ਜਾਪੇ।
ਰਾਜਿਆਂ ਦਾ ਵੀ ਰਾਜਾ ਹੈ ਤੂੰ
ਨਮਸਕਾਰ ਤੈਨੂੰ ਨਿੱਤ ਕਰੀਏ।

ਨਮੋ ਸਰਬ ਖਾਪੇ ॥ ਨਮੋ ਸਰਬ ਥਾਪੇ ॥
ਨਮੋ ਸਰਬ ਕਾਲੇ ॥ ਨਮੋ ਸਰਬ ਪਾਲੇ ॥ ੨੦ ॥

ਪੈਦਾ ਕੀਤੇ ਜੀਵ ਤੂੰ ਜਿਹੜੇ
ਨਾਸ਼ ਵੀ ਉਹਨਾਂ ਤੂੰ ਹੀ ਕਰਾਵੇਂ।
ਸਿਰਜਕੇ ਸਭਨਾਂ ਜੀਵਾਂ ਤਾਈਂ
ਸੰਭਾਲ ਵੀ ਸਭ ਦੀ ਤੂੰਹੀ ਕਰਾਵੇਂ।
ਨਮਸਕਾਰ ਹੈ ਤੈਨੂੰ ਪਿਆਰੇ
ਸੀਸ ਝੁਕਾਈਏ ਸਭ ਤੁਧ ਆਗੇ।

ਪ੍ਰਿਤਪਾਲਕ ਵੀ ਸਭ ਜੀਵਾਂ ਦਾ ਤੂੰ
ਨਮਸਕਾਰ ਹਰ ਕੋਈ ਕਰਾਵੇ।

**ਨਮਸਤਸਤ ਦੇਵੈ॥ ਨਮਸਤੰ ਅਭੇਵੈ॥**
**ਨਮਸਤੰ ਅਜਨਮੇ॥ ਨਮਸਤੰ ਸੁਬਨਮੇ॥ ੨੧॥**

ਦੇਵਤੇ ਜਗ ਵਿਚ ਹੈਨ ਅਨੇਕਾਂ
ਤੂੰ ਦੇਵਾਂ ਦਾ ਦੇਵ ਮਹਾਨ।
ਭੇਤ ਤੇਰਾ ਪਾਇਆ ਨਹੀਂ ਜਾਵੇ
ਤੁਧ ਆਗੈ ਹੋਈਏ ਕੁਰਬਾਨ।
ਜਨਮ ਮਰਨ ਤੋਂ ਰਹਿਤ ਮੇਰੇ ਪ੍ਰਭ ਜੀ
ਹੋਂਦ ਸਦੀਵੀ ਥਿਰ ਹੈ ਤੇਰੀ।
ਅਤਿ ਸੁੰਦਰ ਤੇਰਾ ਰੰਗ ਰੂਪ ਹੈ
ਨਮਸਕਾਰ ਤੁਧ ਕਰੀਏ ਆਨ।

**ਨਮੋ ਸਰਬ ਗਉਨੇ॥ ਨਮੋ ਸਰਬ ਭਉਨੇ॥**
**ਨਮੋ ਸਰਬ ਰੰਗੇ॥ ਨਮੋ ਸਰਬ ਭੰਗੇ॥ ੨੨॥**

ਪਹੁੰਚ ਤੇਰੀ ਹੈ ਸਭ ਜੀਵਾਂ ਤੱਕ
ਸਭ ਭਉਨਾਂ ਵਿਚ ਤੇਰਾ ਬਸੇਰਾ।
ਸਰਬ ਵਿਆਪਕ ਤੂੰ ਹੈ ਪਿਆਰੇ
ਸਭ ਥਾਂ ਤੁਝ ਦਾ ਕਹੀਏ ਡੇਰਾ।
ਨਮਸਕਾਰ ਨਿਤ ਕਰੀਏ ਤੁਧ ਨੂੰ
ਸਭ ਰੰਗਾਂ ਵਿਚ ਰੰਗ ਅਜਾਇਬ।
ਆਪੇ ਸਿਰਜ ਸੰਭਾਲੇ ਆਪੇ
ਨਾਸ ਕਰਨ ਵੀ ਕਰਮ ਹੈ ਤੇਰਾ।

**ਨਮੋ ਕਾਲ ਕਾਲੇ॥ ਨਮਸਤਸਤੁ ਦਿਆਲੇ॥**
**ਨਮਸਤੰ ਅਬਰਨੇ॥ ਨਮਸਤੰ ਅਮਰਨੇ॥ ੨੩॥**

ਕਾਲ ਕਦੇ ਤੈਨੂੰ ਪੋਹ ਨਹੀਂ ਸਕਦਾ
ਮੌਤ ਹੈ ਤੇਰੇ ਵਸ ਵਿਚ ਪਿਆਰੇ।



Sri Satguru Jagjit Singh Ji eLibrary NamdhariElibrary@gmail.com

ਮੌਤ ਦੀ ਮੌਤ ਵੀ ਤੂੰ ਹੀ ਕਰਾਵੈਂ
ਦਇਆਲ ਪੁਰਖ ਹੈ ਸਭ ਲਈ ਪਿਆਰੇ।
ਨ ਕੋਈ ਰੰਗ ਨਾ ਰੂਪ ਹੈ ਤੇਰਾ
ਸੀਸ ਝੁਕਾਈਏ ਸਦ ਹੀ ਤੁਧ ਨੂੰ।
ਜਨਮ ਮਰਨ ਵਿਚ ਤੂੰ ਨਹੀਂ ਆਉਂਦਾ
ਮੌਤ ਵੀ ਕਦੇ ਨਾ ਤੁਧ ਨੂੰ ਮਾਰੇ।

ਨਮਸਤੰ ਜਰ੍ਾਰੰ॥ ਨਮਸਤੰ ਕ੍ਰਿਤਾਰੰ॥
ਨਮੋ ਸਰਬ ਧੰਧੇ॥ ਨਮੋ ਸਤ ਅਬੰਧੇ॥ ੨੪॥

ਨਮਸਕਾਰ ਹੈ ਤੁਧ ਨੂੰ ਹੇ ਪ੍ਰਭ
ਬਿਰਧ ਅਵਸਥਾ ਨਾ ਤੁਝ ਤੇ ਆਵੇ।
ਸਭ ਦਾ ਰਚਨਹਾਰ ਹੈਂ ਹੇ ਪ੍ਰਭੂ
ਤੇਰਾ ਰਚਿਆ ਸਭ ਕੋਈ ਆਵੇ।
ਧੰਧਿਆਂ ਵਿਚ ਗ਼ਲਤਾਨ ਹੈ ਦੁਨੀਆਂ
ਤੂੰ ਹੀ ਧੰਧਿਆਂ ਵਿਚ ਹੈ ਲਾਇਆ।
ਸੱਚ ਸਦਾ ਇਹ ਰੂਪ ਹੈ ਤੇਰਾ
ਬੰਧਨ ਵਿਚ ਕਦੇ ਨਾ ਆਵੇ।

ਨਮਸਤੰ ਨ੍ਰਿਸਾਕੇ॥ ਨਮਸਤੰ ਨ੍ਰਿਬਾਕੇ॥
ਨਮਸਤੰ ਰਹੀਮੇ॥ ਨਮਸਤੰ ਕਰੀਮੇ॥ ੨੫॥

ਸਾਕ ਸੰਗ ਤੋਂ ਰਹਿਤ ਹੈ ਪ੍ਰਭ ਜੀ
ਕਿਸੇ ਸੰਗ ਨਾ ਰਿਸ਼ਤਾ ਜੋੜੇ।
ਮਨ ਤੇਰੇ ਵਿਚ ਭਉ ਨਹੀਂ ਕੋਈ
ਕੋਈ ਭਉ ਨਹੀਂ ਨੂੰ ਲੋੜੇ।
ਨਮਸਕਾਰ ਅਸੀਂ ਤੁਧ ਨੂੰ ਕਰੀਏ
ਸਭ ਤੇ ਦਇਆਲ ਹੋਏਂ ਤੂੰ ਦਾਤੇ।
ਸਾਗਰ ਤੂੰ ਬਖਸ਼ਿਸ਼ ਦਾ ਪਿਆਰੇ
ਬਿਨ ਬਖਸ਼ਿਸ਼ ਨਾ ਕਿਸੇ ਨੂੰ ਮੋੜੇਂ।

ਨਮਸਤੰ ਅਨੰਤੇ ॥ ਨਮਸਤੰ ਮਹੰਤੇ ॥
ਨਮਸਤਸਤੁ ਰਾਗੇ ॥ ਨਮਸਤੰ ਸੁਹਾਗੇ ॥ ੨੬ ॥

ਨਮਸਕਾਰ ਕਰੀਏ ਸਦ ਤੁਧ ਨੂੰ
ਤੂੰ ਬੇਅੰਤ ਕੋਈ ਅੰਤ ਨਾ ਪਾਏ।
ਤੁਧ ਨੂੰ ਸਭ ਤੋਂ ਵੱਡਾ ਕਹੀਏ
ਤੁਲ ਨਾ ਤੇਰੇ ਕੋਈ ਤੁਲਾਏ।
ਪ੍ਰੇਮ ਸਰੂਪ ਤੂੰ ਹੈ ਪ੍ਰਭ ਕਰਤੇ
ਤੁਧ ਆਗੇ ਸਦ ਸੀਸ ਝੁਕਾਈਏ।
ਸਭ ਤੋਂ ਵੱਡ ਪਰਤਾਪੀ ਤੂੰ ਹੈਂ
ਇਹ ਵਡਿਆਈ ਹੋਈ ਹੋਰ ਨਾ ਪਾਏ।

ਨਮੋ ਸਰਬ ਸੋਖੰ ॥ ਨਮੋ ਸਰਬ ਪੋਖੰ ॥
ਨਮੋ ਸਰਬ ਕਰਤਾ ॥ ਨਮੋ ਸਰਬ ਹਰਤਾ ॥ ੨੭ ॥

ਪ੍ਰਭ ਜੀ ਤੂੰ ਹੈਂ ਸਿਰਜਣ ਹਾਰਾ
ਸਭ ਦਾ ਪਾਲਕ ਤੂੰ ਹੀ ਕਹਾਏਂ।
ਨਾਸ਼ ਕਰਨ ਦਾ ਕੰਮ ਵੀ ਤੇਰਾ
ਸਭ ਨੂੰ ਤੂੰ ਹੀ ਮਾਰ ਮੁਕਾਏਂ।
ਨਮਸਕਾਰ ਤੈਨੂੰ ਸਦ ਕਰੀਏ
ਸਭ ਜਗ ਜਿਸਨੇ ਹੈ ਉਪਾਇਆ।
ਸਿਰਜਕ ਬਣ ਫਿਰ ਪਾਲਕ ਬਣਦੈਂ
ਜੀਵਨ ਜੋਤ ਫਿਰ ਆਪ ਬੁਝਾਵੇਂ।

ਨਮੋ ਜੋਗ ਜੋਗੇ ॥ ਨਮੋ ਭੋਗ ਭੋਗੇ ॥
ਨਮੋ ਸਰਬ ਦਿਆਲੇ ॥ ਨਮੋ ਸਰਬ ਪਾਲੇ ॥ ੨੮ ॥

ਜੋਗੀ ਜਪੀ ਤਪੀ ਜੋ ਜੱਗ ਵਿਚ
ਸਭਨਾਂ ਤੋਂ ਤੇਰਾ ਵੱਡਾ ਜੋਗ।
ਗ੍ਰਿਹਸਥੀਆਂ 'ਚੋਂ ਤੂੰ ਵੱਡਾ ਗ੍ਰਿਹਸਥੀ
ਸਭ ਭੋਗਾਂ ਦਾ ਕਰਦੈਂ ਭੋਗ।
ਕਰੇਂ ਦਇਆ ਤੂੰ ਸਭਨਾਂ ਉੱਤੇ
ਪ੍ਰਿਤਪਾਲਕ ਵੀ ਸਭਨਾਂ ਦਾ ਤੂੰ ਹੀ



Sri Satguru Jagjit Singh Ji eLibrary NamdhariElibrary@gmail.com

ਨਮਸਕਾਰ ਕਰੀਏ ਸਭ ਤੁਧ ਨੂੰ
ਸ਼ਰਧਾ ਸਭ ਵਿੱਚ ਤੇਰੇ ਜੋਗ।

## ਚਾਚਰੀ ਛੰਦ॥ ਤ੍ਵ ਪ੍ਰਸਾਦਿ॥

ਅਰੂਪ ਹੈਂ॥ ਅਨੂਪ ਹੈਂ॥
ਅਜੂ ਹੈਂ॥ ਅਭੂ ਹੈਂ॥ ੨੯॥

ਤੇਰਾ ਰੂਪ ਨਹੀਂ ਕੋਈ ਪ੍ਰਭ ਜੀ
ਰੂਪ ਰਹਿਤ ਤੇਰੀ ਹੋਂਦ ਪਿਆਰੇ।
ਸਭ ਤੋਂ ਵੱਡਾ ਤੂੰ ਹੈਂ ਸੁਆਮੀ
ਤੁਲ ਤੇਰੇ ਕੋਈ ਹੋਰ ਨਾ ਪਿਆਰੇ।
ਸਦਾ ਅਚੱਲ ਰਹਿੰਦਾ ਇਕ ਥਾਵੇਂ
ਟਿਕਿਆ ਇਕ ਥਾਂ ਰਹਿੰਦਾ ਸਦ ਹੀ।
ਜਨਮ ਕਦੇ ਵੀ ਲੈਂਦਾ ਨਹੀਂ ਏਂ
ਕੌਤਕ ਤੇਰੇ ਹੈਣ ਨਿਆਰੇ।

ਅਲੇਖ ਹੈਂ॥ ਅਭੇਖ ਹੈਂ॥
ਅਨਾਮ ਹੈਂ॥ ਅਕਾਮ ਹੈਂ॥ ੩੦॥

ਚਿਤ੍ਰ ਤੇਰਾ ਨਾ ਕੋਈ ਬਣਾਵੇ
ਕੋਈ ਪਹਿਰਾਵਾ ਨਾ ਤੁਧ ਕਹੀਏ।
ਨਾਮ ਕੋਈ ਨਹੀਂ ਤੁਧ ਧਰਾਇਆ
ਇੱਛਾ ਕੋਈ ਨਾ ਤੁਝ ਮਨ ਰਹੀਏ।

ਅਧੇ ਹੈਂ॥ ਅਭੇ ਹੈਂ॥
ਅਜੀਤ ਹੈਂ॥ ਅਭੀਤ ਹੈਂ॥ ੩੧॥

ਮਾਨਵ ਸੋਚ ਤੁਧ ਨਿਕਟ ਨਾ ਜਾਵੇ
ਭੇਤ ਤੇਰਾ ਕੋਈ ਪਾ ਨਹੀਂ ਸਕਦਾ।
ਹੈ ਅਜੀਤ ਨਾ ਜਿੱਤਿਆ ਜਾਵੇ
ਭੈ ਤੁਧ ਹਿਰਦੇ ਆ ਨਹੀਂ ਸਕਦਾ।



Sri Satguru Jagjit Singh Ji eLibrary NamdhariElibrary@gmail.com

ਤ੍ਰਿਮਾਨ ਹੈਂ॥ ਨਿਧਾਨ ਹੈਂ॥
ਤ੍ਰਿਬਰਗ ਹੈਂ॥ ਅਸਰਗ ਹੈਂ॥ ੩੨॥

ਤ੍ਰੈਲੋਕੀ ਵਿਚ ਮਾਣ ਤੂੰ ਪਾਵੇਂ
ਸਨਮੁਖ ਸਭ ਤੁਧ ਸੀਸ ਨਿਵਾਉਂਦੇ।
ਗੁਣਾਂ ਭੰਡਾਰ ਸਦ ਕਹੀਏ ਤੁਧ ਨੂੰ
ਤਿੰਨ ਪਦਾਰਥ ਤੁਧ ਵੱਸ ਵਿਚ ਆਉਂਦੇ।
ਧਰਮ ਅਰਥ ਕਾਮ ਦਾ ਸੁਆਮੀ
ਤੂੰ ਹੀ ਸਭ ਜਗ ਨੂੰ ਹੈਂ ਦੇਂਦਾ।
ਤੁਧ ਉਪਾਵਨ ਦੀ ਹੇ ਪ੍ਰਭ ਸੱਚੇ
ਕੋਈ ਨਾ ਜਗ ਵਿਚ ਸ਼ਕਤੀ ਪਾਉਂਦੇ।

ਅਨੀਲ ਹੈਂ॥ ਅਨਾਦਿ ਹੈਂ॥
ਅਜੇ ਹੈਂ॥ ਅਜਾਦਿ ਹੈਂ॥ ੩੩॥

ਤੇਰਾ ਆਦਿ ਸਰੂਪ ਹੈ ਪਿਆਰੇ
ਮੁੱਢ ਤੇਰਾ ਕੋਈ ਲੱਭ ਨਹੀਂ ਸਕਦਾ।
ਕਿਸ ਪਲ ਤੇਰੀ ਰਚਨਾ ਕੋਈ
ਕੋਈ ਵੀ ਇਹ ਤੱਥ ਦਸ ਨਹੀਂ ਸਕਦਾ।
ਜਨਮ ਤੇਰਾ ਕਦੇ ਹੋਇਆ ਨਾਹੀਂ
ਨਾ ਕੋਈ ਤੇਰੇ ਜਨਮ ਦਾ ਦਾਤਾ।
ਤੈਨੂੰ ਹੀ ਮੁੱਢ ਜੱਗ ਦਾ ਕਹੀਏ
ਤੇਰਾ ਆਦਿ ਕੋਈ ਦੱਸ ਨਹੀਂ ਸਕਦਾ।

ਅਜਨਮ ਹੈਂ॥ ਅਬਰਨ ਹੈਂ॥
ਅਭੂਤ ਹੈਂ॥ ਅਭਰਨ ਹੈਂ॥ ੩੪॥

ਵਾਹਿਗੁਰੂ ਜੀ ਤੁਸੀਂ ਜਨਮ ਰਹਿਤ ਹੋ
ਕਿਸੇ ਤੁਸਾਂ ਨੂੰ ਜਾਇਆ ਨਾਹੀਂ।
ਜਾਤ ਵਿਹੂਣੇ ਸਦ ਹੋ ਰਹਿੰਦੇ
ਗੋਤ ਕੋਈ ਅਪਨਾਇਆ ਨਾਹੀਂ।
ਤੱਤਾਂ ਤੋਂ ਤੁਸੀਂ ਸਿਰਜੇ ਨਾਹੀਂ
ਤੱਤੋਂ ਰਹਿਤ ਹੈ ਹੋਂਦ ਤੁਸਾਡੀ।



Sri Satguru Jagjit Singh Ji eLibrary NamdhariElibrary@gmail.com

ਸੇਵਾ ਦੀ ਤੁਧ ਨਹੀਂ ਮੁਥਾਜੀ
ਤੁਸੀਂ ਪਾਲਕ ਕੋਈ ਬਣਾਇਆ ਨਾਹੀਂ।

ਅਗੰਜ ਹੈਂ॥ ਅਭੰਜ ਹੈਂ॥
ਅਝੂਝ ਹੈਂ॥ ਅਝੰਝ ਹੈਂ॥ ੩੫॥

ਤੂੰ ਅਜਿੱਤ ਕੋਈ ਜਿੱਤ ਨਾ ਸਕਦਾ
ਤੁਧ ਜਿੱਤਣ ਨਹੀਂ ਕਿਸੇ ਚਾਹ ਰਖਾਈ।
ਤੂੰ ਅਟੁੱਟ ਕੋਈ ਤੋੜ ਨਾ ਸਕੇ
ਕੋਈ ਨਹੀਂ ਜੋ ਤੁਧ ਤੋੜ ਵਿਖਾਈ।
ਲੜਨ ਯੋਗ ਕੋਈ ਨਹੀਂ ਤੁਧ ਸੰਗ
ਕੋਈ ਨਾ ਤੁਧ ਸੰਗ ਲੜਨਾ ਚਾਹੇ।
ਝਗੜਿਓਂ ਰਹਿਤ ਹੋਂਦ ਹੈ ਤੇਰੀ
ਝੰਬੇਲਾ ਕਿਸੇ ਨਾਲ ਨਾ ਤੁਧ ਹੈ ਪਾਈ।

ਅਮੀਕ ਹੈਂ॥ ਰਫ਼ੀਕ ਹੈਂ॥
ਅਧੰਧ ਹੈਂ॥ ਅਬੰਧ ਹੈਂ॥ ੩੬॥

ਤੂੰ ਅਥਾਹ ਸਮੁੰਦ੍ਰ ਵਾਂਗੂ
ਥਾਹ ਤੇਰੀ ਕੋਈ ਪਾ ਨਹੀਂ ਸਕਿਆ।
ਕਿੰਨਾ ਡੂੰਘਾ? ਵਿਸ਼ਾਲ ਕਿੰਨਾ ਹੈ?
ਗਿਆਨ ਕਿਸੇ ਚਿੱਤ ਆ ਨਹੀਂ ਸਕਿਆ।
ਹੇ ਪ੍ਰਭ ਜੀ ਤੂੰ ਸਭ ਦਾ ਸਾਥੀ
ਮਿਤ੍ਰਤਾ ਸਭ ਨਾਲ ਹੈ ਤੇਰੀ.।
ਮਾਇਆ ਬੰਧ ਤੋਂ ਰਹੇਂ ਸੁਤੰਤ੍ਰ
ਤੁਧ ਬੰਧਨ ਵਿਚ ਕੋਈ ਪਾ ਨਹੀਂ ਸਕਿਆ।

ਨ੍ਰਿਬੂਝ ਹੈਂ॥ ਅਸੂਝ ਹੈਂ॥
ਅਕਾਲ ਹੈਂ॥ ਅਜਾਲ ਹੈਂ॥ ੩੭॥

ਤੂੰ ਹੈਂ ਇਕ ਅਬੁੱਝ ਬੁਝਾਰਤ
ਬੁੱਝਣ ਸ਼ਕਤਿ ਕਿਸੇ ਵਿਚ ਨਾਹੀਂ।



Sri Satguru Jagjit Singh Ji eLibrary NamdhariElibrary@gmail.com

ਕੋਈ ਵੀ ਤੈਨੂੰ ਸਮਝ ਨਹੀਂ ਸਕਦਾ
ਸਮਝਣ ਸੂਝ ਕਿਸੇ ਵਿਚ ਨਾਹੀਂ।
ਕਾਲ ਰਹਿਤ ਅਕਾਲ ਪ੍ਰਭੂ ਤੂੰ
ਤੇਰੀ ਹੋਂਦ ਸਦੀਵੀ ਕਹੀਏ।
ਬੰਧਨ ਰਹਿਤ ਸਰੂਪ ਹੈ ਤੇਰਾ
ਬਝੇਂ ਕਿਸੇ ਬੰਧਨ ਵਿਚ ਨਾਹੀਂ।

ਅਲਾਹ ਹੈਂ॥ ਅਜਾਹ ਹੈਂ॥
ਅਨੰਤ ਹੈਂ॥ ਮਹੰਤ ਹੈਂ॥ ੩੮॥

ਹੇ ਪ੍ਰਭ ਜੀ! ਤੁਧ ਲੱਭ ਨਾ ਸਕੀਏ
ਲੱਭਣ ਜਾਚ ਕਿਸੇ ਵਿਚ ਨਾਹੀਂ।
ਤੇਰਾ ਇਕ ਟਿਕਾਣਾ ਨਹੀਂ ਕੋਈ
ਇਕ ਥਾਵੇਂ ਕਦੇ ਟਿਕੇਂ ਤੂੰ ਨਾਹੀਂ।
ਰੂਪ ਬੇਅੰਤ ਤੇਰਾ ਪਰਮੇਸ਼ਰ
ਅੰਤ ਤੇਰਾ ਕੋਈ ਪਾ ਨਹੀਂ ਸਕਦਾ।
ਵਡਿਓਂ ਵੱਡਾ ਸਭ ਜੱਗ ਅੰਦਰ
ਤੁਧ ਵਡਿਆਈ ਕੋਈ ਪੁੱਜੇ ਨਾਹੀਂ।

ਅਲੀਕ ਹੈਂ॥ ਨ੍ਰਿਸ੍ਰੀਕ ਹੈਂ॥
ਨ੍ਰਿਲੰਭ ਹੈਂ। ਅਸੰਭ ਹੈਂ॥ ੩੯॥

ਹੱਦ ਤੇਰੀ ਕੋਈ ਮਿੱਥ ਨਾ ਸਕੀਏ
ਹੱਦ ਰਹਿਤ ਤੇਰਾ ਰੂਪ ਪਿਆਰੇ।
ਤੁਧ ਜੇਹਾ ਕੋਈ ਹੋਰ ਨਹੀਂ ਦਿਸਦਾ
ਕੋਈ ਨਹੀਂ ਤੇਰਾ ਸ਼ਰੀਕ ਪਿਆਰੇ।
ਨਿਰ ਆਸਰੇ ਰਹੇਂ ਤੂੰ ਸਦ ਹੀ
ਸਹਾਰੇ ਦੀ ਕੋਈ ਲੋੜ ਨਾ ਤੁਧ ਨੂੰ।
ਵਿਚਾਰ ਤੇਰੀ ਕੋਈ ਕਰ ਨਹੀਂ ਸਕਦਾ
ਉੱਚਾ ਸਭਸ ਵਿਚਾਰ ਤੋਂ ਪਿਆਰੇ।



Sri Satguru Jagjit Singh Ji eLibrary NamdhariElibrary@gmail.com

ਅਗੰਮ ਹੈਂ॥ ਅਜੰਮ ਹੈਂ॥
ਅਭੂਤ ਹੈਂ॥ ਅਛੂਤ ਹੈਂ॥ ੪੦॥

ਹੇ ਪ੍ਰਭ ਜੀ! ਤੂੰ ਪਰੇ ਪਹੁੰਚ ਤੋਂ
ਤੁਝ ਤੱਕ ਕੋਈ ਪਹੁੰਚ ਨਾ ਪਾਵੇ।
ਜੀਵਾਂ ਵਾਂਗ ਤੂੰ ਜੰਮਿਆ ਨਹੀਂ ਏਂ
ਰੂਪ ਤੇਰਾ ਕਦੇ ਜਨਮ ਨਾ ਪਾਵੇ।
ਤੱਤਾਂ ਰਹਿਤ ਸਰੂਪ ਹੈ ਤੇਰਾ
ਭੌਤਿਕ ਰੂਪ ਤੇਰਾ ਹੋਵੇ ਨਾਹੀਂ।
ਕੋਈ ਵੀ ਤੈਨੂੰ ਛੋਹ ਨਹੀਂ ਸਕਦਾ
ਸਰੂਪ ਤੇਰਾ ਕੋਈ ਛੋਹ ਨਾ ਪਾਵੇ।

ਅਲੋਕ ਹੈਂ॥ ਅਸੋਕ ਹੈਂ॥
ਅਕਰਮ ਹੈਂ॥ ਅਭਰਮ ਹੈਂ॥ ੪੧॥

ਇਹਨੀਂ ਅੱਖੀਂ ਤੂੰ ਦਿਸਦਾ ਨਹੀਂ ਏਂ
ਦ੍ਰਿਸਟਿ ਕਿਸੇ ਵਿਚ ਆਵੇਂ ਨਾਹੀਂ।
ਚਿੰਤਾ ਛੱਡ ਅਚਿੰਤ ਰਹੇਂ ਤੂੰ
ਚਿੰਤਾ ਚਿੱਤ ਵਸਾਵੇਂ ਨਾਹੀਂ।
ਕਰਮ ਕਰਨ ਤੋਂ ਦੂਰ ਰਹੇਂ ਤੂੰ
ਕਰਮ ਜਾਲ ਵਿਚ ਕਦੇ ਨਾ ਫਸਦਾ।
ਭਰਮ ਰਹਿਤ ਚਿੱਤ ਤੇਰਾ ਸਦ ਹੀ
ਚਿੱਤ ਵਿਚ ਭਰਮ ਲਿਆਵੇਂ ਨਾਹੀ।

ਅਜੀਤ ਹੈਂ॥ ਅਭੀਤ ਹੈਂ॥
ਅਬਾਹ ਹੈਂ॥ ਅਗਾਹ ਹੈਂ॥ ੪੨॥

ਕੋਈ ਵੀ ਤੈਨੂੰ ਜਿੱਤ ਨਹੀਂ ਸਕਦਾ
ਤਾਹੀਓਂ ਹੋਂਦ ਅਜਿਤ ਹੈ ਤੇਰੀ।
ਡਰ ਭਉ ਕਿਸੇ ਦਾ ਪੋਹੇ ਨਾ ਤੈਨੂੰ
ਨਿਰਭਉ ਰਹਿਣਾ ਰੀਤ ਹੈ ਤੇਰੀ।



Sri Satguru Jagjit Singh Ji eLibrary NamdhariElibrary@gmail.com

ਪਰਬਤ ਵਾਂਗ ਅਹਿੱਲ ਰੂਪ ਹੈਂ
ਕਿਸੇ ਹਿਲਾਇਆ ਹਿੱਲ ਨਹੀਂ ਸਕਦਾ।
ਵਾਂਗ ਸਮੁੰਦ ਵਿਸ਼ਾਲ ਰੂਪ ਹੈਂ
ਪਾ ਨਹੀਂ ਸਕਦਾ ਥਾਹ ਕੋਈ ਤੇਰੀ।

ਅਮਾਨ ਹੈਂ॥ ਨਿਧਾਨ ਹੈਂ॥
ਅਨੇਕ ਹੈਂ॥ ਫਿਰ ਏਕ ਹੈਂ॥ ੪੩॥

ਹੇ ਪ੍ਰਭੂ ਜੀ ਇਸ ਜੱਗ ਦੇ ਅੰਦਰ
ਤੁਧ ਮਾਪ ਕੇ ਕੋਈ ਵਿਖਾ ਨਹੀਂ ਸਕਦਾ।
ਭਰੇ ਭੰਡਾਰ ਅਤੁੱਟ ਨੇ ਤੇਰੇ
ਭੰਡਾਰ ਤੇਰੇ ਕੋਈ ਗਾਹ ਨਹੀਂ ਸਕਦਾ।
ਇਕ ਰੂਪ ਤੇਰੇ ਤੋਂ ਪ੍ਰਭ ਜੀ
ਅਨੇਕ ਰੂਪ ਰਚੇ ਤੇਰੀ ਸੱਤਾ।
ਸਭ ਰੂਪਾਂ ਵਿਚ ਵੱਸ ਰਿਹੈਂ ਤੂੰ
ਤੇਰਾ ਇਕ ਰੂਪ ਕੋਈ ਗਾਹ ਨਹੀਂ ਸਕਦਾ।

## ਭੁਜੰਗ ਪ੍ਰਯਾਤ ਛੰਦ॥

ਨਮੋ ਸਰਬ ਮਾਨੇ॥ ਸਮਸਤੀ ਨਿਧਾਨੇ॥
ਨਮੋ ਦੇਵ ਦੇਵੇ॥ ਅਭੇਖੀ ਅਭੇਵੇ॥ ੪੪॥

ਹੇ ਪ੍ਰਭੂ ਜੀ! ਤੈਨੂੰ ਨਮਸਕਾਰ ਹੈ
ਸਭ ਜੀਵ ਹਨ ਤੇਰੇ ਪੁਜਾਰੀ।
ਸਰਬ ਗੁਣਾਂ ਭੰਡਾਰ ਹੈਂ ਤੂੰ ਹੀ
ਸਭ ਜੀਵਾਂ ਦਾ ਤੂੰ ਆਧਾਰੀ।
ਹੇ ਦੇਵਾਂ ਦੇ ਦੇਵ ਸੁਆਮੀ
ਨਮਸਕਾਰ ਤੈਨੂੰ ਸਦ ਕਰੀਏ।
ਕੋਈ ਇਕ ਪਹਿਰਾਵਾ ਨਹੀਂ ਹੈ ਤੇਰਾ
ਤੇਰਾ ਪਾਏ ਨਾ ਕੋਈ ਪਾਰਾਵਾਰੀ।

ਨਮੋ ਕਾਲ ਕਾਲੇ॥ ਨਮੋ ਸਰਬ ਪਾਲੇ॥
ਨਮੋ ਸਰਬ ਗਉਣੇ॥ ਨਮੋ ਸਰਬ ਭਉਣੇ॥ ੪੫॥



Sri Satguru Jagjit Singh Ji eLibrary NamdhariElibrary@gmail.com

ਹੇ ਪ੍ਰਭ ਜੀ ! ਤੈਨੂੰ ਨਮਸਕਾਰ ਹੈ
ਕਾਲ਼ ਦਾ ਕਾਲ ਵੀ ਤੁਧ ਨੂੰ ਕਹੀਏ।
ਸਭ ਜੀਵਾਂ ਤੇ ਨਦਰ ਹੈ ਤੇਰੀ
ਸਭਨਾਂ ਦਾ ਪਾਲਕ ਤੁਧ ਕਹੀਏ।
ਨਮਸਕਾਰ ਅਸੀਂ ਤੁਧ ਨੂੰ ਕਰੀਏ
ਤੁਧ ਅੱਗੇ ਅਸੀਂ ਸੀਸ ਝੁਕਾਈਏ।
ਸਭ ਭਵਨਾਂ ਵਿਚ ਰਵਿ ਰਹਿਆ ਤੂੰ
ਕਿਸੇ ਥਾਵੇਂ ਅਣਹੋਂਦ ਨਾ ਕਹੀਏ।

ਅਨੰਗੀ ਅਨਾਥੇ॥ ਨ੍ਰਿਸੰਗੀ ਪ੍ਰਮਾਥੇ॥
ਨਮੋ ਭਾਨ ਭਾਨੇ॥ ਨਮੋ ਮਾਨ ਮਾਨੇ॥ ੪੬॥

ਅੰਗ ਤੇਰਾ ਕੋਈ ਕਹਿ ਨਾ ਸਕੀਏ
ਅਨਾਥਾਂ ਦੇ ਸਿਰ ਨਾਥ ਪਿਆਰੇ।
ਨਾਸ਼ ਕਰਨ ਸਮਰਥਾ ਤੁਧ ਵਿੱਚ
ਸਾਨੀ ਤੁਝ ਦਾ ਕੋਈ ਨ ਪਿਆਰੇ।
ਸੂਰਜਾਂ ਤੋਂ ਤੂੰ ਵੱਡਾ ਸੂਰਜ
ਸਭ ਨੂੰ ਤੇਜ ਤੂੰ ਦੇਵਣ ਹਾਰਾ।
ਵੱਧ ਤੋਂ ਵੱਧ ਜੋ ਮਾਣ ਨੇ ਪਾਉਂਦੇ
ਸਭਨਾਂ ਦਾ ਤੂੰ ਮਾਣ ਹੈਂ ਪਿਆਰੇ।

ਨਮੋ ਚੰਦ੍ਰ ਚੰਦ੍ਰੇ॥ ਨਮੋ ਭਾਨ ਭਾਨੇ॥
ਨਮੋ ਗੀਤੇ ਗੀਤੇ॥ ਨਮੋ ਤਾਨ ਤਾਨੇ॥ ੪੭॥

ਚੰਨ ਨੂੰ ਪ੍ਰਕਾਸ਼ ਤੂੰ ਦੇਵੇਂ
ਤੇਰੇ ਸਨਮੁਖ ਸੀਸ ਝੁਕਾਈਏ।
ਸੂਰਜ ਨੂੰ ਵੀ ਤੂੰ ਰੌਸ਼ਨ ਕਰਦਾ
ਜਿਸਦੇ ਤੇਜ ਅਸੀਂ ਨਿੱਤ ਰਹਾਈਏ।
ਗੀਤਾਂ ਵਿਚ ਮਹਾਨ ਗੀਤ ਹੈਂ
ਨਮਸਕਾਰ ਕਰੀਏ ਸਦ ਤੈਨੂੰ।

ਤਾਨ ਤੇਰੀ ਖਿੱਚ ਪਾਵੇ ਦਿਲ ਨੂੰ
ਨਮਸਕਾਰ ਤੁਧ ਤਾਨ ਕਰਾਈਏ।

ਨਮੋ ਨ੍ਰਿਤ ਨ੍ਰਿਤੇ॥ ਨਮੋ ਨਾਦ ਨਾਦੇ॥
ਨਮੋ ਪਾਨ ਪਾਨੇ॥ ਨਮੋ ਬਾਦ ਬਾਦੇ॥ ੪੮॥

ਹੇ ਪ੍ਰਭੂ ਜੀ! ਤੂੰ ਨਾਚਾਂ ਅੰਦਰ
ਨਾਚ ਹੈਂ ਵੱਡਾ ਇਕ ਮਹਾਨ।
ਬੋਲ ਤੇਰੇ ਨੂੰ ਨਮਸਕਾਰ ਹੈ
ਸੰਗੀਤ ਭਰੇ ਤੇਰ ਬੋਲ ਮਹਾਨ।
ਅਤਿ ਮਹਾਨ ਇਹ ਹੱਥ ਨੇ ਤੇਰੇ
ਵਜਾਏਂ ਨਗਾਰਾ ਵੱਡਾ ਭਾਰੀ।
ਵੱਡਾ ਨਗਾਰਚੀ ਤੈਨੂੰ ਕਹੀਏ
ਢੋਲ ਵਜਾ ਇਕੱਠ ਕਰੇ ਮਹਾਨ।

ਅਨੰਗੀ ਅਨਾਮੇ॥ ਸਮਸਤੀ ਸਰੂਪੇ॥
ਪ੍ਰਭੰਗੀ ਪ੍ਰਮਾਥੇ॥ ਸਮਸਤੀ ਬਿਭੂਤੇ॥ ੪੯॥

ਤੂੰ ਅਨੰਗ ਤੇਰਾ ਅੰਗ ਨਹੀਂ ਕੋਈ
ਨਾ ਕੋਈ ਇਕ ਨਾਮ ਹੈ ਤੇਰਾ।
ਸਭੇ ਜੀਵ ਸਰੂਪ ਤੇਰਾ ਨੇ
ਸਭਨਾਂ ਵਿਚ ਵਿਸਰਾਮ ਹੈ ਤੇਰਾ।
ਪਰਲੋ ਤੂਹੀਂ ਲਿਆਵਣ ਹਾਰਾ
ਨਾਸ਼ ਕਰਾ ਸਕਦਾ ਹੈ ਸਭ ਦਾ।
ਸਿੱਧੀ ਰੂਪ ਤੂੰ ਹੀ ਹੈਂ ਪ੍ਰਭ ਜੀ
ਸ਼ਕਤੀਵਰ ਪ੍ਰਭ ਗਿਆਨ ਹੈ ਤੇਰਾ।

ਕਲੰਕੰ ਬਿਨਾ ਨੇਕਲੰਕੀ ਸਰੂਪੇ॥
ਨਮੋ ਰਾਜ ਰਾਜੇਸੂਰੰ ਪਰਮ ਰੂਪੇ॥ ੫੦॥

ਦਾ.ਗ ਰਹਿਤ ਤੂੰ ਹੈਂ ਮੇਰੇ ਪ੍ਰਭ ਜੀ
ਕਲੰਕ ਰਹਿਤ ਤੇਰਾ ਰੂਪ ਮਹਾਨ।



Sri Satguru Jagjit Singh Ji eLibrary NamdhariElibrary@gmail.com

ਸਭ ਤੋਂ ਉੱਚਾ ਰੂਪ ਹੈ ਤੇਰਾ
ਰਾਜਾ ਰਾਜਿਆਂ ਵਿਚ ਮਹਾਨ॥

ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ॥
ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿਧੇ॥ ੫੧॥

ਨਮਸਕਾਰ ਹੈ ਤੈਨੂੰ ਪ੍ਰਭੂ ਜੀ
ਜੋਗੀ ਜੋਗੀਆਂ ਵਿੱਚ ਸੁਜਾਨ।
ਸਿੱਧਾਂ ਵਿਚ ਤੂੰ ਪਰਮ ਸਿੱਧ ਹੈਂ
ਸਭ ਤੁਧ ਕਹਿੰਦੇ ਸਿੱਧ ਮਹਾਨ।
ਰਾਜਿਆਂ ਦਾ ਮਹਾਰਾਜਾ ਤੂੰ ਹੈਂ
ਨਮਸਕਾਰ ਅਸੀਂ ਤੁਧ ਕਰਾਈਏ।
ਸਭ ਤੋਂ ਵੱਡਾ ਹਾਕਮ ਤੂੰ ਹੈਂ
ਸੀਸ ਝੁਕਾ ਕਰੀਏ ਪ੍ਰਣਾਮ।

ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥
ਨਮੋ ਪਰਮ ਗਿਆਤਾ॥ ਨਮੋ ਲੋਕ ਮਾਤਾ॥ ੫੨॥

ਤੇਜਧਾਰ ਸ਼ਸਤ੍ਰ ਤੂੰ ਪਹਿਨੇਂ
ਕੱਟ ਦੇਵਣ ਜੋ ਵੈਰੀਆਂ ਤਾਈਂ।
ਜੋ ਤੀਰਾਂ ਵਾਂਗ ਚਲਾਈਏ ਦੂਰੋਂ
ਸਜਦੇ ਉਹ ਵੀ ਤੁਧ ਤਨ ਤਾਈ।
ਸਭ ਦੇ ਦਿਲ ਦੀਆਂ ਜਾਣੇ ਪ੍ਰੀਤਮ
ਭੇਤ ਨਾ ਕੋਈ ਛੁਪਾ ਹੈ ਸਕਦਾ।
ਕੁਲ ਲੁਕਾਈ ਦੀ ਮਾਤਾ ਬਣ ਕੇ
ਪਿਆਰ ਕਰੇਂ ਸਭ ਜੀਵਾਂ ਤਾਈਂ।

ਅਭੇਖੀ ਅਭਰਮੀ ਅਭੋਗੀ ਅਭੁਗਤੇ॥
ਨਮੋ ਜੋਗ ਜੋਗੇ ਸ੍ਵਰੰ ਪਰਮ ਜੁਗਤੇ॥ ੫੩॥

ਕਿਸੇ ਵੇਸ ਦਾ ਧਾਰਕ ਨਹੀਂ ਤੂੰ
ਨਾ ਕੋਈ ਭੋਗ ਇੰਦ੍ਰੀਆਂ ਭੋਗੇਂ।



Sri Satguru Jagjit Singh Ji eLibrary NamdhariElibrary@gmail.com

ਰਸਾਂ ਕਸਾਂ ਵਿਚ ਰੁਚਿ ਨਹੀਂ ਤੇਰੀ
ਭੋਗ ਜਗਤ ਦੇ ਕੋਈ ਨਾ ਭੋਗੇਂ।
ਜੋਗੀਆਂ ਵਿਚ ਤੂੰ ਰਾਜ ਜੋਗੀ ਹੈਂ
ਸੱਚੀ ਜੋਗ ਜੁਗਤ ਅਪਨਾਈ।
ਜੋਗ ਜੁਗਤਿ ਦਾ ਸੁਾਮੀ ਤੂੰ ਹੈਂ
ਜੋਗ ਜੁਗਤਿ ਰਸ ਵਧੀਆ ਭੋਗੇਂ।

ਨਮੋ ਨਿੱਤ ਨਾਰਾਇਣੇ ਕ੍ਰੂਰ ਕਰਮੇ॥
ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ॥ ੫੪॥

ਹੇ ਪ੍ਰੀਤਮ ਤੂੰ ਸਭ ਦਾ ਰਖਿਅਕ
ਸਭ ਜਗ ਖੜ੍ਹਾ ਹੈ ਤਿਰੇ ਸਹਾਰੇ।
ਦਇਆ ਵਿਹੂਣਾ ਵੀ ਹੋ ਜਾਵੇਂ
ਜੀਵ ਜਗਤ ਦੇ ਜਦ ਚਾਹੇਂ ਤੂੰ ਮਾਰੇ।
ਤੂੰ ਹੀ ਰਚੇ ਦੇਵ ਦੈਂਤ ਸਭ
ਤੇਰਾ ਹੀ ਹਨ ਸਭ ਪਰਿਵਾਰ।
ਪ੍ਰੇਮ ਸਹਿਤ ਤੂੰ ਪਾਲੇਂ ਸਭ ਨੂੰ
ਇਹ ਕੁਝ ਦੇਖ ਤੁਧ ਕਰੀਏ ਨਮਸਕਾਰੇ।

ਨਮੋ ਰੋਗ ਹਰਤਾ ਨਮੋ ਰਾਗ ਰੂਪੇ॥
ਨਮੋ ਸ਼ਾਹ ਸ਼ਾਹੰ ਨਮੋ ਭੂਪ ਭੂਪੇ॥ ੫੫॥

ਰੋਗ ਸੋਗ ਸਭ ਤੂੰ ਹੀ ਨਿਵਾਰੇਂ
ਪ੍ਰੇਮ ਰੂਪ ਹੈ ਤੇਰਾ ਆਕਾਰ।
ਤੁਧ ਅਗੇ ਅਸੀਂ ਸੀਸ ਝੁਕਾਈਏ
ਤੂੰ ਸ਼ਾਹਾਂ ਪਾਤਸ਼ਾਹ ਅਪਾਰ।
ਸਭ ਰਾਜਿਆਂ ਤੋਂ ਵੱਡਾ ਰਾਜਾ
ਗਣਤੀ ਗਣੀ ਨਾ ਜਾਵੇ ਤੇਰੀ।
ਨਮਸਕਾਰ ਸਾਡੀ ਤੁਧ ਆਗੇ
ਬਖਸ਼ਿਸ਼ ਤੇਰੀ ਅਪਰ ਆਪਾਰ।

ਨਮੋ ਦਾਨ ਦਾਨੇ ਨਮੋ ਮਾਨ ਮਾਨੇ॥
ਨਮੋ ਰੋਗ ਰੋਗੇ ਨਮਸਤੰ ਸਨਾਨੇ॥ ੫੬॥



Sri Satguru Jagjit Singh Ji eLibrary NamdhariElibrary@gmail.com

ਅਤਿ ਵਿਸ਼ਾਲ ਹੈ ਹਿਰਦਾ ਤੇਰਾ
ਸਭ ਦਾਨੀਆਂ ਤੋਂ ਵੱਡਾ ਦਾਨੀ।
ਜੱਗ ਦੇ ਮਾਣ ਪ੍ਰਾਪਤ ਬੰਦੇ
ਮਾਣ ਕਰਨ ਸਭ ਤੇਰਾ ਮਾਨੀ।
ਰੋਗਾਂ ਦਾ ਨਿਤ ਨਾਸ਼ ਕਰੇਂ ਤੂੰ
ਰੋਗੀਆਂ ਤਾਈਂ ਨਿਰੋਗ ਕਰਾਵੇਂ।
ਸ਼ੁੱਧ ਪਵਿਤ੍ਰ ਰੂਪ ਹੈ ਤੇਰਾ
ਪਾਵਨ ਜੱਗ ਵਿਚ ਤੁਧ ਨਹੀਂ ਸਾਨੀ।

**ਨਮੋ ਮੰਤ੍ਰ ਮੰਤ੍ਰੰ॥ ਨਮੋ ਜੰਤ੍ਰ ਜੰਤ੍ਰੰ॥**
**ਨਮੋ ਇਸਟ ਇਸ਼ਟੇ॥ ਨਮੋ ਤੰਤ੍ਰ ਤੰਤ੍ਰੰ॥ ੫੭॥**

ਵਾਹਿਗੁਰੂ ਜੀ! ਤੁਧ ਨਮਸਕਾਰ ਹੈ
ਸਭ ਮੰਤ੍ਰਾਂ ਤੋਂ ਵੱਡਾ ਮੰਤ੍ਰ।
ਟੂਣੇ ਅਤੇ ਤਵੀਤ ਅਨੇਕਾਂ
ਸਭ ਜੰਤ੍ਰਾਂ ਤੋਂ ਵੱਡਾ ਜੰਤ੍ਰ।
ਇਸ਼ਟ ਅਨੇਕਾਂ ਹਨ ਇਸ ਜੱਗ ਵਿਚ
ਪਰ ਵੱਡਿਓਂ ਵੱਡਾ ਇਸ਼ਟ ਤੂੰ ਪਿਆਰੇ।
ਪ੍ਰਸੰਨ ਕਰਨ ਲਈ ਤੁਧ ਨੂੰ ਪ੍ਰਭ ਜੀ
ਵਿਸ਼ੇਸ਼ ਨਹੀਂ ਕੋਈ ਜੱਗ ਵਿਚ ਤੰਤ੍ਰ।

**ਸਦਾ ਸੱਚਦਾਨੰਦ ਸਰਬੰ ਪ੍ਰਣਾਸੀ॥**
**ਅਨੂਪੇ ਅਰੂਪੇ ਸਮਸਤੁਲ ਨਿਵਾਸੀ॥ ੫੮॥**

ਸੱਚ ਰੂਪ ਤੇਰਾ ਹੈ ਪ੍ਰਭੂ ਜੀ
ਗਿਆਨ ਤੇਰਾ ਹੈ ਅਤਿ ਅਨੂਪ।
ਖੁਸ਼ੀਆਂ ਖੇੜੇ ਸਦ ਹੀ ਮਾਣੇਂ
ਅਨੰਦ ਵਿਹੂਣਾ ਨਹੀਂ ਤੁਧ ਰੂਪ।
ਤੁਧ ਆਪੇ ਸਭ ਜੱਗ ਆਪ ਉਪਾਇਆ
ਸਰਵਨਾਸ਼ ਵੀ ਆਪ ਕਰਾਵੇਂ।



Sri Satguru Jagjit Singh Ji eLibrary NamdhariElibrary@gmail.com

ਸਭ ਜੱਗ ਵਿਚ ਤੂੰ ਰਵਿਆ ਆਪੇ
ਰੂਪ ਰਹਿਤ ਫਿਰ ਤੂੰ ਹੈਂ ਭੂਪ।

ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ।
ਅਧੋ ਉਰਧ ਅਰਧੰ ਅਘੰ ਓਘ ਹਰਤਾ॥ ੫੯

ਆਤਮ ਸੱਤਾ ਮਿਲੇ ਤੁਧੇ ਤੋਂ
ਬੁੱਧੀ ਭੰਡਾਰ ਵੀ ਤੈਥੋਂ ਪਾਈਏ।
ਜੋ ਵੀ ਮਾਨ ਸਤਿਕਾਰ ਹਾਂ ਪਾਉਂਦੇ
ਸਭ ਕੁਝ ਤੈਥੋਂ ਹੀ ਵਰਸਾਈਏ।
ਤ੍ਰੈ ਲੋਕੀ ਵਿਚ ਵਾਸਾ ਤੇਰਾ
ਸਭ ਥਾਈਂ ਤੂੰ ਰਵਿਆ ਆਪ।
ਪਾਪ ਅਸਾਡੇ ਨਾਸ ਕਰੇਂ ਤੂੰ
ਸਭ ਤੈਥੋਂ ਬਲਿਹਾਰੇ ਜਾਈਏ।

ਪਰੰ ਪਰਮ ਪਰਮੇਸੁਰੰ ਪ੍ਰੋਛ ਪਾਲੰ॥
ਸਦਾ ਸਰਬ ਦਾ ਸਿੱਧ ਦਾਤਾ ਦਿਆਲੰ॥ ੬੦॥

ਸਭ ਦਾ ਸੁਾਮੀ ਸਭ ਤੋਂ ਉੱਚਾ
ਹੇ ਪ੍ਰਭੂ ਜੀ! ਪਰਮੇਸ਼ੂਰ ਪਿਆਰੇ।
ਅਦ੍ਰਿਸ਼ਟ ਰੂਪ ਸਦ ਤਿਰਾ ਬਸੇਰਾ
ਪ੍ਰਿਤਪਾਲ ਕਰੇਂ ਸਭ ਦੀ ਪ੍ਰਭੂ ਪਿਆਰੇ।
ਦਇਆਵਾਨ ਹੈਂ ਦਇਆ ਦਾ ਦਾਤਾ
ਦਿਆਲਰੂਪ ਹੋ ਜੱਗ ਵਰਸਾਵੇਂ।
ਆਤਮ ਬਲ ਤੈਥੋਂ ਹੈ ਮਿਲਦਾ
ਸਫਲ ਹੋਣ ਸਭ ਤਿਰੇ ਸਹਾਰੇ।

ਅਛੇਦੀ ਅਭੇਦੀ ਅਨਾਮੰ ਅਕਾਮੰ॥
ਸਮਸਤੋ ਪਰਾਜੀ ਸਮਸਤਸਤੁ ਧਾਮੰ॥ ੬੧॥

ਕਿਸੇ ਕੋਲ ਸਮਰਥਾ ਨਹੀਂ ਏ
ਤੇਰੇ ਰੂਪ ਨੂੰ ਤੋੜ ਵਿਖਾਵੇ।


Sri Satguru Jagjit Singh Ji eLibrary NamdhariElibrary@gmail.com

ਨਾ ਕੋਈ ਰੂਪ ਆਕਾਰ ਹੈ ਤੇਰਾ
ਤੁਧ ਇੱਛਾ ਨਾ ਕੋਈ ਦਿਸ ਆਵੇ।
ਨਾਮ ਵਿਹੂਣਾ ਜੱਗ ਵਿਚ ਵਸੇ
ਕਾਮਨਾ ਤੁਧ ਨਾ ਕਿਸੇ ਪਛਾਣੀ।
ਜੇਤੂ ਹੈਂ ਤੂੰ ਸਰਬ ਵਿਆਪਕ
ਤੁਧ ਬਿਨ ਨਾ ਕੋਈ ਥਾਨ ਸੁਹਾਵੇ।

## ਤੇਰਾ ਜੋਰੁ ॥ ਚਾਚਰੀ ਛੰਦ ॥

**ਜਲੇ ਹੈਂ ॥ ਥਲੇ ਹੈਂ ॥**
**ਅਭੀਤ ਹੈਂ ॥ ਅਭੇ ਹੈਂ ॥ ੬੨ ॥**

ਜਲ ਵਿਚ ਤੇਰਾ ਹੋਏ ਬਸੇਰਾ
ਥਲ ਉੱਤੇ ਵੀ ਵਾਸ ਕਰਾਵੇਂ।
ਧਰਤ ਸਮੁੰਦ ਸਭ ਥਾਵੇਂ ਵਸੇ
ਸਰਬ ਵਿਆਪੀ ਪ੍ਰਭ ਤਦੇ ਕਹਾਵੇਂ।
ਤੁਝ ਨੂੰ ਕੋਈ ਡਰਾ ਨਹੀਂ ਸਕਦਾ
ਭੇਦ ਤੇਰਾ ਕੋਈ ਪਾ ਨਹੀਂ ਸਕਦਾ।
ਹਰ ਕਿਣਕੇ ਵਿਚ ਤੇਰਾ ਵਾਸਾ
ਹਰ ਜ਼ੱਰੇ ਤੂੰ ਵਾਸ ਕਰਾਵੇਂ।

**ਪ੍ਰਭੂ ਹੈਂ ॥ ਅਜੂ ਹੈਂ ॥**
**ਅਦੇਸ ਹੈਂ ॥ ਅਭੇਸ ਹੈਂ ॥ ੬੩**

ਹੇ ਪ੍ਰਭੂ ਜੀ ਤੁਸੀਂ ਸਭ ਦੇ ਸੁਆਮੀ
ਸਭ ਜੱਗ ਦਾ ਮਾਲਕ ਤੁਧ ਕਹੀਏ।
ਅਟੱਲ ਹੋਂਦ ਹੈ ਤੇਰੀ ਪਿਆਰੇ
ਇਕ ਥਾਵੇਂ ਅਹਿੱਲ ਤੂੰ ਰਹੀਏ।
ਦੇਸ਼ ਤੇਰਾ ਕੋਈ ਖਾਸ ਨਹੀਂ ਹੈ
ਸਭ ਜਗ ਤੇਰਾ ਹੀ ਹੈ ਦੇਸ਼।



Sri Satguru Jagjit Singh Ji eLibrary NamdhariElibrary@gmail.com

ਪਹਿਨਣ ਤੇਰਾ ਕੋਈ ਦੱਸ ਨਹੀਂ ਸਕਦੇ
ਕੋਈ ਇਕ ਪਹਿਰਾਵਾ ਤੁਧ ਨਾ ਕਹੀਏ।

## ਭੁਜੰਗ ਪ੍ਰਯਾਤ ਛੰਦ॥

**ਅਗਾਧੇ ਅਬਾਧੇ॥ ਅਨੰਦੀ ਸਰੂਪੇ॥**
**ਨਮੋ ਸਰਬ ਮਾਨੇ॥ ਸਮਸਤੀ ਨਿਧਾਨੇ॥ ੬੪॥**

ਅਗਾਧ ਰੂਪ ਹੈ ਤੇਰਾ ਪ੍ਰਭ ਜੀ
ਥਾਹ ਕਿਸੇ ਤੋਂ ਪਾਇਆ ਨਾ ਜਾਏ।
ਬੰਧਨ ਵਿਚ ਤੂੰ ਬੱਝ ਨਹੀਂ ਸਕਦਾ
ਤੁਧ ਚਾਲ ਨੂੰ ਕਦੇ ਰੁਕਾਇਆ ਨਾ ਜਾਏ।
ਖੁਸ਼ੀਆਂ ਖੇੜੇ ਸੰਗ ਤੂੰ ਰਹਿੰਦਾ
ਅਨੰਦ ਸਰੂਪ ਰੂਪ ਹੈ ਤੇਰਾ।
ਭੰਡਾਰ ਤੇਰੇ ਨਿਤ ਭਰੇ ਨੇ ਰਹਿੰਦੇ
ਸਭ ਤੁਧ ਆਗੇ ਸੀਸ ਝੁਕਾਏ।

**ਨਮਸਤ੍ਵੰ ਨ੍ਰਿਨਾਥੇ॥ ਨਮਸਤ੍ਵੰ ਪ੍ਰਮਾਥੇ॥**
**ਨਮਸਤ੍ਵੰ ਅਗੰਜੇ॥ ਨਮਸਤ੍ਵੰ ਅਭੰਜੇ॥ ੬੫॥**

ਤੁਧ ਸਿਰ ਉਪਰ ਹੋਰ ਕੋਈ ਨਹੀਂ
ਸਭ ਜੱਗ ਦਾ ਮਾਲਕ ਤੁਧ ਕਹੀਏ।
ਸਭ ਨੂੰ ਨਾਸ਼ ਕਰਾਵਣ ਹਾਰਾ
ਬਾਝ ਤੇਰੇ ਕੋਈ ਹੋਰ ਨਾ ਕਹੀਏ।
ਤੁਧ ਨੂੰ ਜਿੱਤ ਨਾ ਸਕਦਾ ਕੋਈ
ਭੰਨ ਤੋੜ ਕੋਈ ਕਰ ਨਹੀਂ ਸਕਦਾ।
ਤੇਰੇ ਤੁਲ ਕੋਈ ਪਹੁੰਚ ਨਾ ਪਾਏ
ਨਮਸਕਾਰ ਤੁਧ ਨੋ ਸਭ ਕਰੀਏ।

**ਨਮਸਤ੍ਵੰ ਅਕਾਲੇ॥ ਨਮਸਤ੍ਵੰ ਅਪਾਲੇ॥**
**ਨਮੋ ਸਰਬ ਦੇਸੇ॥ ਨਮੋ ਸਰਬ ਭੇਸੇ॥ ੬੬॥**

ਕਾਲ ਰਹਿਤ ਅਕਾਲ ਪ੍ਰਭੂ ਤੂੰ
ਨਮਸਕਾਰ ਸਦ ਹੀ ਤੁਧ ਕਹੀਏ।



Sri Satguru Jagjit Singh Ji eLibrary NamdhariElibrary@gmail.com

ਪਾਲਣਹਾਰ ਨਾ ਤੇਰਾ ਕੋਈ
ਤੁਧ ਰਖਵਾਲਾ ਕਿਸੇ ਨਾ ਕਹੀਏ।
ਸਭ ਦੇਸ਼ਾਂ ਵਿਚ ਤਿਰਾ ਬਸੇਰਾ
ਜੱਗ ਦਾ ਪਹਿਨਣ ਹੈ ਸਭ ਤੇਰਾ।
ਰੂਪ ਅਦੁੱਤੀ ਤੱਕ ਕੇ ਤੇਰਾ
ਸੀਸ ਝੁਕਾ ਪ੍ਰਣਾਮ ਨਿਤ ਕਹੀਏ।

ਨਮੋ ਰਾਜ ਰਾਜੇ॥ ਨਮੋ ਸਾਜ ਸਾਜੇ॥
ਨਮੋ ਸ਼ਾਹ ਸ਼ਾਹੇ॥ ਨਮੋ ਮਾਹ ਮਾਹੇ॥ ੬੭॥

ਸਭ ਰਾਜਿਆਂ ਦੇ ਰਾਜੇ ਪ੍ਰਭ ਜੀ
ਤੁਧ ਨੋ ਨਮਸਕਾਰ ਹਾਂ ਕਰਦੇ।
ਸਭ ਸ੍ਰਿਸ਼ਟੀ ਦੇ ਸਿਰਜਣਹਾਰੇ
ਨਮਸਕਾਰ ਸਦ ਤੁਝ ਨੂੰ ਕਰਦੇ।
ਸਭ ਪਾਤਸ਼ਾਹਾਂ ਦੇ ਪਾਤਸ਼ਾਹ ਹੋ
ਤੁਧ ਆਗੇ ਸਦ ਸੀਸ ਝੁਕਾਈਏ।
ਚੰਨ ਚਾਨਣੀ ਤੁਮ ਹੀ ਸਦ ਦੇਵੋ
ਨਮਸਕਾਰ ਤੁਧ ਆਗੇ ਕਰਦੇ।

ਨਮੋ ਗੀਤ ਗੀਤੇ॥ ਨਮੋ ਪ੍ਰੀਤ ਪ੍ਰੀਤੇ॥
ਨਮੋ ਰੋਖ ਰੋਖੇ॥ ਨਮੋ ਸੋਖ ਸੋਖੇ॥ ੬੮॥

ਤੁਧ ਗੀਤ ਰੂਪ ਨੂੰ ਨਮਸਕਾਰ ਹੈ
ਤੂੰ ਸਭ ਗੀਤਾਂ ਤੋਂ ਵੱਡਾ ਗੀਤ।
ਨਮੋ ਨਮੋ ਤੇਰੇ ਪ੍ਰੀਤ ਰੂਪ ਨੂੰ
ਸਭ ਤੋਂ ਉੱਚੀ ਤੇਰੀ ਪ੍ਰੀਤ।
ਮਹਾਂ ਕ੍ਰੋਧ ਵੀ ਤੈਂ ਵਿਚ ਵਸੇ
ਨਮਸਕਾਰ ਇਸ ਕ੍ਰੋਧ ਨੂੰ ਕਰੀਏ।
ਇਸ ਦਾ ਭੈ ਹੀ ਜਗਤ ਚਲਾਵੇ
ਨਾਸ਼ ਕਰਨ ਵੀ ਤੁਝ ਦੀ ਰੀਤ।



Sri Satguru Jagjit Singh Ji eLibrary NamdhariElibrary@gmail.com

ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ ॥
ਨਮੋ ਸਰਬ ਜੀਤੰ ॥ ਨਮੋ ਸਰਬ ਭੀਤੰ ॥ ੬੯ ॥

ਸਭ ਰੋਗਾਂ ਦਾ ਰੋਗ ਹੈਂ ਤੂੰ ਹੀ
ਰੋਗ ਤੇਰਾ ਸਭ ਜੀਵਾਂ ਮਾਰੇ।
ਸਭ ਜੀਵਾਂ ਵਿਚ ਵਾਸ ਕਰਾ ਕੇ
ਭੋਗੇਂ ਜੱਗ ਦੇ ਭੋਗ ਤੂੰ ਸਾਰੇ।
ਜੱਗ ਨੂੰ ਜਿੱਤਣਹਾਰ ਤੂੰ ਪ੍ਰਭ ਜੀ
ਨਮਸਕਾਰ ਕਰੀਏ ਸਭ ਤੁਧ ਨੋ।
ਜੇਤੂ ਰੂਪ ਤੇਰੇ ਨੂੰ ਤੱਕ ਕੇ
ਜੀਵ ਡਰਨ ਸਭ ਤੁਝ ਤੋਂ ਸਾਰੇ।

ਨਮੋ ਸਰਬ ਗਿਆਨੰ ॥ ਨਮੋ ਪਰਮ ਤਾਨੰ ॥
ਨਮੋ ਸਰਬ ਮੰਤ੍ਰੰ ॥ ਨਮੋ ਸਰਬ ਜੰਤ੍ਰੰ ॥ ੭੦ ॥

ਹੇ ਪ੍ਰਭੂ ਜੀ ਤੈਨੂੰ ਗਿਆਨ ਸਭਸ ਦਾ
ਸਭ ਦੇ ਦਿਲਾਂ ਦੀਆਂ ਜਾਨਣਹਾਰਾ।
ਅਤਿ ਵਿਸ਼ਾਲ ਹੈ ਤੇਰਾ ਪਸਾਰਾ
ਸਭ ਜੱਗ ਤਾਈਂ ਚਲਾਵਣਹਾਰਾ।
ਸਭ ਨੂੰ ਵੱਸ ਵਿਚ ਕਰਨ ਦੀ ਸ਼ਕਤੀ
ਤੇਰੇ ਬਿਨ ਨਹੀਂ ਹੋਰ ਕਿਸੇ ਵਿਚ।
ਨਮਸਕਾਰ ਕਰੀਏ ਸਭ ਤੁਧ ਨੂੰ
ਦੇ ਕੇ ਜੀਵਨ ਫਿਰ ਮਾਰਨਹਾਰਾ।

ਨਮੋ ਸਰਬ ਦ੍ਰਿਸੰ ॥ ਨਮੋ ਸਰਬ ਕ੍ਰਿਸੰ ॥
ਨਮੋ ਸਰਬ ਰੰਗੇ ॥ ਤ੍ਰਿਭੰਗੀ ਅਨੰਗੇ ॥ ੭੧ ॥

ਨਮਸਕਾਰ ਮੇਰੇ ਪ੍ਰਭ ਜੀ ਤੁਧ ਨੂੰ
ਦ੍ਰਿਸ਼ਟੀ ਵਿਚ ਸਭ ਨੂੰ ਜੋ ਰੱਖੇਂ।
ਤੇਰੇ ਖਿਚੇ ਸਭ ਤੁਧ ਵੱਲ ਜਾਵਣ
ਸਭ ਉੱਤੇ ਨਜ਼ਰ ਸਵੱਲੀ ਰੱਖੇਂ।
ਸਭ ਰੰਗਾਂ ਵਿਚ ਹੋਂਦ ਹੈ ਤੇਰੀ
ਅੰਗਾਂ ਸੰਗ ਤੇਰਾ ਤਨ ਨਹੀਂ ਬਣਿਆ।



Sri Satguru Jagjit Singh Ji eLibrary NamdhariElibrary@gmail.com

ਤ੍ਰੈ ਭਵਨਾਂ ਦਾ ਨਾਸ਼ਕ ਵੀ ਤੂੰ
ਬਿਨ ਅੰਗਾਂ ਨਿਜ ਹੋਂਦ ਜੋ ਰੱਖੇਂ।

ਨਮੋ ਜੀਵ ਜੀਵੰ॥ ਨਮੋ ਬੀਜ ਬੀਜੇ॥
ਅਖਿੱਜੇ ਅਭਿੱਜੇ॥ ਸਮਸਤੰ ਪ੍ਰਸਿੱਜੇ॥ ੭੨॥

ਨਮਸਕਾਰ ਹੈ ਪ੍ਰਭੂ ਜੀ ਤੁਧ ਨੂੰ
ਜੀਵਾਂ ਦੀ ਜਿੰਦ ਜਾਨ ਤੂੰ ਕਹੀਏ।
ਸਭ ਬੀਜਾਂ ਦਾ ਮੁੱਢ ਬੀਜ ਤੂੰ
ਨਮਸਕਾਰ ਪ੍ਰਭ ਤੁਧ ਨੋ ਕਹੀਏ।
ਵੰਡਿਆ ਕਿਸੇ ਤੋਂ ਜਾਵੇਂ ਨਾਹੀਂ
ਤੁਧ ਨੂੰ ਕੋਈ ਦਬਾ ਨਹੀਂ ਸਕਦਾ।
ਸਭ ਜੀਵਾਂ ਤੇ ਬਖਸ਼ਿਸ਼ ਤੇਰੀ
ਖੁਸ਼ੀ ਭੰਡਾਰਾ ਤੁਧ ਨੋ ਕਹੀਏ।

ਕ੍ਰਿਪਾਲੰ ਸਰੂਪੇ ਕੁਕਰਮੰ ਪ੍ਰਣਾਸੀ॥
ਸਦਾ ਸਰਬ ਦਾ ਰਿਧਿ ਸਿਧੰ ਨਿਵਾਸੀ॥ ੭੩॥

ਮੰਦ ਕਰਮਾਂ ਦਾ ਨਾਸ਼ਕ ਹੈਂ ਪ੍ਰਭ
ਕ੍ਰਿਪਾ ਨਿਧਾਨ ਸਰੂਪ ਹੈ ਤੇਰਾ।
ਸਭਨਾਂ ਤੇ ਕ੍ਰਿਪਾ ਹੋਏ ਤੇਰੀ
ਕ੍ਰਿਪਾਲੂ ਰੂਪ ਸੁਆਮੀ ਤੇਰਾ।
ਸਦ ਸਦਾ ਲਈ ਸਭ ਦਾ ਹੇ ਪ੍ਰਭ
ਕੋਈ ਨਹੀਂ ਜੱਗ ਵਿਚ ਤੁਝ ਤੋਂ ਬਾਹਰਾ।
ਆਤਮ ਸ਼ਕਤਿ ਹੈ ਤੁਧ ਵਿਚ ਸਾਰੀ
ਨਿਵਾਸ ਸਥਾਨ ਹੈ ਰਿਧਿ ਸਿਧਿ ਕੇਰਾ।

## ਚਰਪਟ ਛੰਦ॥ ਤ੍ਵ ਪ੍ਰਸਾਦਿ॥

ਅੰਮ੍ਰਿਤ ਕਰਮੇ॥ ਅੰਬ੍ਰਿਤ ਧਰਮੇ॥
ਅਖੱਲ ਜੋਗੇ॥ ਅਚੱਲ ਭੋਗੇ॥ ੭੪॥



Sri Satguru Jagjit Singh Ji eLibrary NamdhariElibrary@gmail.com

ਤੇਰੇ ਕੀਤੇ ਕਰਮ ਹੇ ਪ੍ਰਭੂ ਜੀ !
ਰੂਪ ਅਟੱਲ ਉਨ੍ਹਾਂ ਦਾ ਕਹੀਏ।
ਨੇਮ ਜੋ ਤੁਸਾਂ ਬਣਾਏ ਸਾਰੇ
ਉਨ ਤੋੜਨ ਹਾਰਾ ਕੋਈ ਨ ਕਹੀਏ।
ਹੋਂਦ ਤੇਰੀ ਅੱਡਰੀ ਨਾ ਕੋਈ
ਸੰਗ ਜਗਤ ਦੇ ਜੁੜਿਆ ਰਹਿੰਦੈਂ।
ਰਾਜ ਸਦੀਵ ਹੈ ਤੇਰਾ ਪ੍ਰਭ ਜੀ
ਆਨੰਦ ਨਿਵਾਸ ਤੇਰਾ ਸਦ ਹੀ ਕਹੀਏ।

**ਅਚੱਲ ਰਾਜੇ ॥ ਅਟੱਲ ਸਾਜੇ ॥**
**ਅਖੱਲ ਧਰਮੰ ॥ ਅਲੱਖ ਕਰਮੰ ॥ ੭੫ ॥**

ਰਾਜ ਤੇਰਾ ਥਿਰ ਸਦਾ ਸਦਾ ਹੈ
ਚਲਾਇਮਾਨ ਉਹ ਕਦੇ ਨਾ ਹੋਵੇ।
ਰਚਨਾ ਸਿਰਜੀ ਜੋ ਤੁਧ ਪ੍ਰਭ ਜੀ
ਸਦਾ ਸਥਿਰ ਕਦੇ ਅਸਥਿਰ ਨਾ ਹੋਵੇ।
ਨੇਮ ਤੇਰੇ ਸੰਪੂਰਨ ਸਾਰੇ
ਦਿਸਦੀ ਨਹੀਂ ਹੈ ਕੋਈ ਉਕਾਈ।
ਪੈ ਨਾ ਸਕੇ ਥਹੁ ਕਰਮ ਤੇਰੇ ਦਾ
ਕਿਸੇ ਨੂੰ ਇਨ੍ਹਾਂ ਦੀ ਸੂਝ ਨਾ ਹੋਵੇ।

**ਸਰਬੰ ਦਾਤਾ ॥ ਸਰਬੰ ਗਿਆਤਾ ॥**
**ਸਰਬੰ ਭਾਨੇ ॥ ਸਰਬੰ ਮਾਨੇ ॥ ੭੬ ॥**

ਸਭ ਜੀਵਾਂ ਦਾ ਦਾਤਾ ਹੈਂ ਤੂੰ
ਦਾਤ ਅਖੁੱਟ ਸਦਾ ਹੈ ਤੇਰੀ।
ਸਭ ਦੇ ਦਿਲਾਂ ਦੀ ਜਾਨਣ ਵਾਲਾ
ਗਿਆਤ ਹੈ ਤੈਨੂੰ ਸ੍ਰਿਸ਼ਟੀ ਕੇਰੀ।
ਸਭ ਨੂੰ ਮਿਲੇ ਗਿਆਨ ਦਾ ਚਾਨਣ
ਤੂੰ ਸੂਰਜ ਰੁਸ਼ਨਾਏਂ ਸਭ ਨੂੰ।
ਮਾਨ ਸਨਮਾਨ ਤੇਰਾ ਸਭ ਕਰਦੇ
ਸਭ ਕਰਦੇ ਹਨ ਪੂਜਾ ਤੇਰੀ।



Sri Satguru Jagjit Singh Ji eLibrary NamdhariElibrary@gmail.com

ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥
ਸਰਬੰ ਭੁਗਤਾ ॥ ਸਰਬੰ ਜੁਗਤਾ ॥ ੭੭ ॥

ਜਿੰਦ ਜਾਨ ਤੂੰ ਸਭ ਜੀਵਾਂ ਦੀ
ਸਭ ਦਾ ਤੂੰ ਹੈਂ ਪ੍ਰਾਣ ਆਧਾਰਾ।
ਸਭਨਾਂ ਤੇਰੀ ਓਟ ਹੈ ਪਿਆਰੇ
ਸਭ ਜੀਵਾਂ ਨੂੰ ਤੇਰਾ ਸਹਾਰਾ ॥
ਹੁਕਮ ਤੇਰਾ ਚੱਲੇ ਸਭ ਉੱਪਰ
ਹੁਕਮੋਂ ਬਾਹਰਾ ਨਾ ਕੋਈ ਪ੍ਰਾਣੀ।
ਸਭਨਾਂ ਸੰਗ ਤੂੰ ਜੁੜਿਆ ਰਹਿੰਦੈਂ
ਸਭਨਾਂ ਦਾ ਤੂੰ ਹੈ ਜੁਗਤਾਰਾ।

ਸਰਬੰ ਦੇਵੰ ॥ ਸਰਬੰ ਭੇਵੰ ॥
ਸਰਬੰ ਕਾਲੇ ॥ ਸਰਬੰ ਪਾਲੇ ॥ ੭੮ ॥

ਸਭ ਜੱਗ ਲਈ ਤੂੰ ਦੇਵ ਰੂਪ ਹੈਂ
ਸਭਨਾਂ ਦਾ ਤੂੰ ਪੂਜਣ ਯੋਗ।
ਗੁੱਝੇ ਭੇਤ ਦਿਲਾਂ ਦੇ ਜਾਣੇ
ਸਭ ਦਾ ਤੇਰੇ ਸੰਗ ਹੈ ਜੋਗ।
ਕਾਲ ਰੂਪ ਹੈਂ ਸਭ ਜੀਵਾਂ ਲਈ
ਜਦ ਚਾਹੇਂ ਉਨ ਮਾਰ ਮੁਕਾਵੇਂ।
ਪਾਲਕ ਵੀ ਤੂੰ ਹੈਂ ਸਭਨਾਂ ਦਾ
ਹੋਰ ਕੋਈ ਨਹੀ ਪਾਲਣ ਯੋਗ।

## ਰੂਆਲ ਛੰਦ ॥ ਤ੍ਵ ਪ੍ਰਸਾਦਿ ॥

ਆਦਿ ਰੂਪ ਅਨਾਦਿ ਮੂਰਤਿ
ਅਜੋਨਿ ਪੁਰਖ ਅਪਾਰ ॥
ਸਰਬ ਮਾਨ ਤ੍ਰਿਮਾਨ ਦੇਵ
ਅਭੇਵ ਆਦਿ ਉਦਾਰ ॥
ਸਰਬ ਪਾਲਕ ਸਰਬ ਘਾਲਕ
ਸਰਬ ਕੋ ਪੁਨਿ ਕਾਲ ॥



Sri Satguru Jagjit Singh Ji eLibrary NamdhariElibrary@gmail.com

ਜਤ੍ਰ ਤਤ੍ਰ ਬਿਰਾਜਹੀ
ਅਵਧੂਤ ਰੂਪ ਰਸਾਲ॥ ੭੯॥

ਆਦਿ ਤੋਂ ਤੇਰੀ ਹੋਂਦ ਹੈ ਪ੍ਰਭੂ ਜੀ!
ਰੂਪ ਤੇਰਾ ਹੈ ਮੁੱਢ ਤੋਂ ਪਿਆਰੇ।
ਮੂਰਤ ਤੇਰੀ ਸਦਾ ਸਦਾ ਤੋਂ
ਜਾਣ ਸਕੇ ਕੋਈ ਆਦਿ ਨਾ ਪਿਆਰੇ।
ਜਨਮ ਮਰਨ ਤੋਂ ਰਹਿਤ ਹੈਂ ਸੁਆਮੀ
ਜੂਨਾਂ ਵਿਚ ਤੂੰ ਕਦੇ ਨਾ ਆਵੇਂ।
ਤੂੰ ਬੇਅੰਤ ਕੋਈ ਅੰਤ ਨਾ ਪਾਏ
ਸਰਬ ਵਿਆਪਕ ਤੂੰ ਹੈਂ ਪਿਆਰੇ।
ਸਤਿਕਾਰ ਤੇਰਾ ਸਭ ਜੀਵ ਨੇ ਕਰਦੇ
ਸੀਸ ਝੁਕਾਵਣ ਸਭ ਤੁਧ ਆਗੇ।
ਤ੍ਰੈ ਲੋਕੀ ਦਾ ਦੇਵ ਹੈਂ ਤੂੰ ਹੀ
ਪ੍ਰਕਾਸ਼ ਤੇਰੇ ਤੋਂ ਪਾਉਣ ਸੁਭਾਗੇ।
ਪੂਜਾ ਕਰਨ ਸਭੋ ਹੀ ਤੇਰੀ
ਰਾਹ ਉਜਾਲਾ ਸਭ ਦਾ ਕਰਦੈਂ।
ਭੇਤ ਤੇਰਾ ਕੋਈ ਜਾਣੇ ਨਾਹੀਂ
ਅਨੰਦ ਮਾਣਦੇ ਸਭ ਸੰਗ ਅਨੁਰਾਗੇ।
ਪਾਲਣਹਾਰ ਸਭਸ ਦਾ ਤੂੰ ਹੈਂ
ਨਾਸ਼ ਕਰਨ ਦੀ ਕਾਰ ਵੀ ਤੇਰੀ।
ਕਾਲ ਰੂਪ ਵੀ ਤੇਰਾ ਸੁਆਮੀ
ਕਰ ਸਕਦੈਂ ਤੂੰ ਸਭ ਨੂੰ ਢੇਰੀ।
ਹਰ ਥਾਂ ਤੇਰੀ ਹੋਂਦ ਹੈ ਪ੍ਰਭਜੀ
ਬਿਰਾਜ ਰਿਹਾ ਹੈਂ ਸਭਨੀਂ ਥਾਈਂ।
ਰਸਾਂ ਕਸਾਂ ਦਾ ਕੇਂਦ੍ਰ ਹੁੰਦਿਆਂ
ਤਿਆਗ ਦੇਵੇਂ ਤੂੰ ਸਭ ਰਸਨੇਰੀ।

ਨਾਮ ਠਾਮ ਨ ਜਾਤਿ ਜਾਕਰ
ਰੂਪ ਰੰਗ ਨਾ ਰੇਖ॥



Sri Satguru Jagjit Singh Ji eLibrary NamdhariElibrary@gmail.com

ਆਦਿ ਪੁਰਖ ਉਦਾਰ ਮੂਰਤਿ
ਅਜੋਨਿ ਆਦਿ ਅਸੇਖ॥
ਦੇਸ ਔਰ ਨਾ ਭੇਸ ਜਾਕਰ
ਰੂਪ ਰੇਖ ਨਾ ਰਾਗ॥
ਜਤ੍ਰ ਤਤ੍ਰ ਦਿਸਾ ਵਿਸਾ
ਹੁਇ ਫੈਲਿਓ ਅਨੁਰਾਗ॥ ੮੦॥

ਨਾ ਤੇਰਾ ਕੋਈ ਨਾਮ ਹੈ ਪ੍ਰਭ ਜੀ
ਨਾ ਤੇਰਾ ਕੋਈ ਥਹੁ ਟਿਕਾਣਾ।
ਰੂਪ ਰੰਗ ਨਹੀਂ ਤੇਰਾ ਕੋਈ
ਨਾ ਹੀ ਕੋਈ ਨਿਸ਼ਾਨ ਸੁਹਾਣਾ।
ਸਰਬ ਵਿਆਪੀ ਪੁਰਖ ਰੂਪ ਹੈਂ
ਸਭ ਜੀਵਾਂ ਦਾ ਆਦਿ ਹੈਂ ਤੂੰ ਹੀ।
ਉਦਾਰ ਚਿੱਤ ਹੈ ਤੇਰੀ ਹਸਤੀ
ਮੂਰਤ ਆਦਿ ਅਪਾਰ ਹੈਂ ਤੂੰ ਹੀ।

ਸੰਪੂਰਨ ਰੂਪ ਤੇਰਾ ਹੈ ਪ੍ਰਭ ਜੀ
ਤੂੰ ਬੇਅੰਤ ਕੋਈ ਅੰਤ ਨਾ ਪਾਏ।
ਜੂਨਾਂ ਵਿਚ ਤੂੰ ਕਦੇ ਨਾ ਆਵੇਂ
ਜਨਮ ਮਰਨ ਤੋਂ ਰਹਿਤ ਰਹਾਏਂ।
ਸਰਬ ਵਿਆਪੀ ਤੂੰ ਹੈਂ ਪ੍ਰਭੂ ਜੀ
ਕੋਈ ਇਕ ਦੇਸ਼ ਤੇਰਾ ਕਹਿ ਨਾ ਸਕੀਏ।
ਨਾ ਕੋਈ ਇਕ ਹੈ ਪਹਿਨਣ ਤੇਰਾ
ਕੋਈ ਇਕ ਪਹਿਰਾਵਾ ਨਾ ਪਹਿਨਾਏਂ।

ਰੂਪ ਵੀ ਤੇਰਾ ਨਹੀ ਕੋਈ ਪ੍ਰਭ ਜੀ
ਨਾ ਹੀ ਤੇਰਾ ਨਿਸ਼ਾਂ ਹੈ ਕੋਈ।
ਸਭਨਾਂ ਸੰਗ ਬਸੇਰਾ ਤੇਰਾ
ਪਰ ਮੋਹ ਕਿਸੇ ਸੰਗ ਹੋਏ ਨਾ ਕੋਈ
ਹਰ ਨੁੱਕਰ ਹਰ ਕੋਨੇ ਅੰਦਰ
ਪ੍ਰੇਮ ਰੂਪ ਰਵੇਂ ਹੋ ਪ੍ਰਭ ਜੀ



Sri Satguru Jagjit Singh Ji eLibrary NamdhariElibrary@gmail.com

ਜਿਸ ਪਾਸੇ ਦ੍ਰਿਸ਼ਟੀ ਹਾਂ ਪਾਉਂਦੇ
ਪਾ ਕੇ ਦਰਸ ਤ੍ਰਿਪਤ ਸਭ ਹੋਈ।

ਸਰਬ ਵਿਆਪੀ ਪ੍ਰਭ ਜੀ ਮੇਰੇ
ਚਹੁੰ ਤਰਫੀਂ ਹੈ ਤੇਰਾ ਵਾਸਾ।
ਪਿਆਰ ਰੂਪ ਸਭ ਥਾਵੇਂ ਰਵਿਆ
ਸਭ ਪਾਵਣ ਤੈਥੋਂ ਪਿਆਰ ਅਸਾਸਾ।

ਨਾਮ ਕਾਮ ਬਿਹੀਨ ਪੇਖਤ
ਧਾਮ ਹੂੰ ਨਹਿ ਜਾਹਿ॥
ਸਰਬ ਮਾਨ ਸਰਬੱਤ੍ਰ ਮਾਨ
ਸਦੈਵ ਮਾਨਤ ਤਾਹਿ॥
ਏਕ ਮੂਰਤਿ ਅਨੇਕ ਦਰਸਨ
ਕੀਨ ਰੂਪ ਅਨੇਕ॥
ਖੇਲ ਖੇਲ ਅਖੇਲ ਖੇਲਨ
ਅੰਤ ਕੋ ਫਿਰਿ ਏਕ॥ ੮੧

ਕੋਈ ਇਕ ਨਾਮ ਨਹੀਂ ਤੇਰਾ
ਕਾਮਨਾ ਵੀ ਨਹੀਂ ਤੇਰੇ ਚਿੱਤ।
ਫਿਰ ਵੀ ਸਭ ਤੇ ਦ੍ਰਿਸ਼ਟੀ ਤੇਰੀ
ਵੇਖ ਰਿਹੈਂ ਤੂੰ ਸਭ ਨੂੰ ਨਿੱਤ।
ਵੇਖਣ ਚਾਹੀਏ ਤੇਰਾ ਟਿਕਾਣਾ
ਥਹੁ ਨਹੀਂ ਪਾ ਸਕਦੇ ਹਾਂ ਕੋਈ।
ਨਿਵਾਸ ਸਥਾਨ ਕੋਈ ਢੂੰਡ ਨਾ ਸਕੀਏ
ਭਾਲ ਰਹੇ ਹਾਂ ਸਾਰੇ ਨਿੱਤ।

ਜੀਵ ਸਭ ਝੁਕਦੇ ਤੇਰੇ ਅੱਗੇ
ਸਭਨਾਂ ਤੋਂ ਤੂੰ ਪਾਵੇਂ ਮਾਨ।
ਸਭ ਥਾਂ ਤੇਰਾ ਆਦਰ ਹੋਵੇ
ਪੂਜਾ ਸਭ ਕਰਦੇ ਤੁਧ ਆਨ।
ਸਭ ਮੰਨਦੇ ਹਨ ਓਸ ਪ੍ਰਭੂ ਨੂੰ
ਸੀਸ ਨਿਵਾਉਂਦੇ ਸਭ ਉਸ ਅੱਗੇ।



Sri Satguru Jagjit Singh Ji eLibrary NamdhariElibrary@gmail.com

ਸਭ ਉਸਦੀ ਵਡਿਆਈ ਜਾਨਣ
ਸਦਾ ਸਦਾ ਉਸ ਮਿਲਦਾ ਮਾਨ।

ਇਕ ਸਰੂਪ ਹੈ ਉਸਦਾ ਭਾਵੇਂ
ਅਨੇਕ ਰੂਪ ਜਗ ਦਰਸ਼ਨ ਪਾਵੇ।
ਮੂਰਤ ਇਕ ਹੁੰਦਿਆਂ ਵੀ ਉਹ ਪ੍ਰਭ
ਧਾਰ ਅਨੇਕ ਰੂਪ ਦਿਖਲਾਵੇ।
ਸ੍ਰਿਸ਼ਟੀ ਦੀ ਇਕ ਖੇਡ ਰਚਾ ਕੇ
ਖੇਡ ਦੇ ਰੂਪ ਕਈ ਦਰਸਾਉਂਦਾ।
ਆਖਰ ਸਭ ਖੇਡਾਂ ਤਾਈਂ ਮੁਕਾ ਕੇ
ਇਕ ਰੂਪ ਹੋ ਨਿਜ ਪ੍ਰਗਟਾਵੇ।

ਦੇਵ ਭੇਵ ਨ ਜਾਨਹੀ
ਜਿੰਹ ਬੇਦ ਔਰ ਕਤੇਬ॥
ਰੂਪ ਰੰਗ ਨ ਜਾਤਿ ਪਾਤਿ
ਸੁ ਜਾਨਹੀ ਕਿੰਹ ਜੇਬ॥
ਤਾਤ ਮਾਤ ਨ ਜਾਤ ਜਾਕਰ
ਜਨਮ ਮਰਨ ਬਿਹੀਨ॥
ਚੱਕ੍ਰ ਬੱਕ੍ਰ ਫਿਰੈ ਚਤੁਰ ਚੱਕ
ਮਾਨਹੀ ਪੁਰ ਤੀਨ॥ ੮੨॥

ਰੂਪ ਪ੍ਰਭ ਦਾ ਐਸਾ ਜਾਣੋਂ
ਜਿਸਦਾ ਭੇਤ ਕੋਈ ਪਾ ਨਾ ਸਕੇ।
ਦੇਵਤੇ ਵੀ ਹਨ ਸ਼ਕਤਿ ਵਿਹੂਣੇ
ਦੇਵ ਕੋਈ ਥਾਹ ਪਾ ਨਾ ਸਕੇ।
ਵੇਦ ਜੋ ਧਰਮ ਗ੍ਰੰਥ ਹਿੰਦੂਆਂ ਦੇ
ਪ੍ਰਭ ਬਾਰੇ ਕੁਝ ਗਿਆਨ ਨਾ ਦੇਵਣ
ਇਸਲਾਮ ਅਤੇ ਅਨਯ ਧਰਮਾਂ ਦੇ ਸਭ
ਕਤੇਬ ਗਰੰਥ ਉਸ ਗਾਹ ਨ ਸਕੇ।

ਉਸਦੇ ਰੂਪ ਨੂੰ ਕੋਈ ਨਾ ਜਾਣੇ
ਨਾ ਕੋਈ ਉਸਦਾ ਰੰਗ ਪਛਾਣੇ।



Sri Satguru Jagjit Singh Ji eLibrary NamdhariElibrary@gmail.com

ਜਾਤ ਉਹ ਦੀ ਕੋਈ ਦੱਸ ਨਹੀਂ ਸਕਦਾ
ਘਰਾਣਾ ਉਸਦਾ ਕੋਈ ਨਾ ਜਾਣੇ।
ਕਿਹੋ ਜਿਹੀ ਨੁਹਾਰ ਹੈ ਉਸਦੀ
ਕਿਹੋ ਜਿਹੀ ਉਹ ਸ਼ੋਭਾ ਪਾਵੇ।
ਵੇਦਾਂ ਵਿਚ ਵੀ ਕੁਝ ਨਹੀਂ ਲਿਖਿਆ
ਸਾਮ ਗ੍ਰੰਥ ਕੁਝ ਕਹਿ ਨ ਵਖਾਣੇ

ਉਸਦਾ ਮਾਤ ਪਿਤਾ ਨਹੀਂ ਕੋਈ
ਨਾ ਕੋਈ ਉਸਦੀ ਜਾਤ ਪਛਾਣੇ।
ਆਵਾਗਵਨ ਦੇ ਗੇੜ ਤੋਂ ਬਾਹਰਾ
ਜਨਮ ਮਰਨ ਉਹਦਾ ਕੋਈ ਨਾ ਜਾਣੇ।
ਓਸ ਪ੍ਰਭੂ ਦਾ ਕਾਲ ਚੱਕ੍ਰ ਜੋ
ਚਹੁੰ ਦਿਸ਼ਾ ਵਿਚ ਘੁੰਮ ਰਿਹਾ ਹੈ,
ਤਿੰਨ ਲੋਕਾਂ ਦੇ ਜੀਵ ਸਭੇ ਹੀ
ਸੀਸ ਝੁਕਾਵਣ ਪਰ ਉਸ ਨਹੀਂ ਪਛਾਣੇ।

ਲੋਕ ਚਉਦਹ ਕੇ ਬਿਖੈ
ਜਗ ਜਾਪਹੀ ਜਿੰਹ ਜਾਪ॥
ਆਦਿ ਦੇਵ ਅਨਾਦਿ ਮੂਰਤਿ
ਥਾਪਿਓ ਸਭੈ ਜਿੰਹ ਥਾਪਿ॥
ਪਰਮ ਰੂਪ ਪੁਨੀਤ ਮੂਰਤਿ
ਪੂਰਨ ਪੁਰਖ ਅਪਾਰ॥
ਸਰਬ ਬਿਸ੍ਵ ਰਚਿਓ ਸੁਯੰਭਵ
ਗੜਨ ਭੰਜਨਹਾਰ॥ ੮੩॥

ਚੌਂਦਾਂ ਲੋਕ ਸ੍ਰਿਸ਼ਟੀ ਦੇ ਜੋ
ਵਸਦੇ ਉਨ੍ਹਾਂ ਵਿਚ ਜੀਵ ਜੋ ਸਾਰੇ।
ਉਸਦੇ ਨਾਮ ਦਾ ਜਾਪ ਨੇ ਕਰਦੇ
ਸਿਮਰਨ ਉਸਦਾ ਕਰਦੇ ਸਾਰੇ।
ਮੂਲ ਦੇਉਤਾ ਉਸੇ ਨੂੰ ਕਹੀਏ
ਮੂਰਤ ਉਹਦੀ ਦਾ ਆਦਿ ਨਹੀਂ ਕੋਈ।



Sri Satguru Jagjit Singh Ji eLibrary NamdhariElibrary@gmail.com

ਜਗ ਰਚਨਾ ਉਸਨੇ ਕਰ ਦਿੱਤੀ
ਪਰ ਕੋਈ ਨਾ ਜਾਣੇ ਉਸਦੇ ਬਾਰੇ।

ਸਭ ਤੋਂ ਪ੍ਰਥਮ ਮਹਾਨ ਉਹ ਹਸਤੀ
ਪਾਵਨ ਪਵਿੱਤ ਹੈ ਉਸਦਾ ਰੂਪ।
ਸਰਬ ਵਿਆਪਕ ਪੁਰਖ ਉਹ ਪੂਰਨ
ਸਭ ਦਾ ਰਚਨਹਾਰ ਉਹ ਭੂਪ।
ਉੱਚ ਹਸਤੀ ਦਾ ਸੁਆਮੀ ਹੈ ਪ੍ਰਭ
ਮੂਰਤ ਉਸਦੀ ਅਤਿ ਪਵਿੱਤ੍ਰ।
ਸੰਪੂਰਨ ਰੂਪ ਬੇਅੰਤ ਪ੍ਰਭੂ ਹੈ
ਸਰਬ ਵਿਆਪੀ ਹੈ ਉਸ ਰੂਪ।

ਸਭ ਜਗ ਦੀ ਰਚਨਾ ਉਸ ਕੀਤੀ
ਨਿਜ ਨੂੰ ਵੀ ਉਹ ਆਪ ਉਪਾਏ।
ਸਿਰਜਨਹਾਰ ਸਭ ਸ਼੍ਰਿਸ਼ਟੀ ਦਾ ਉਹ
ਆਪੇ ਹੀ ਫਿਰ ਨਾਸ਼ ਕਰਾਏ।
ਭੰਨਣ ਘੜਨ ਸਮਰਥ ਸੁਆਮੀ
ਇਹ ਸਭ ਉਸਦੀ ਖੇਡ ਅਦੁੱਤੀ।
ਰਚਨਾ ਰਚ ਫਿਰ ਨਾਸ਼ ਕਰਾਉਂਦਾ
ਸਿਰਜ ਕੇ ਆਪੇ ਫਿਰ ਆਪ ਹੀ ਢਾਏ।

ਕਾਲ ਹੀਨ ਕਲਾ ਸੰਜੁਗਤਿ
ਅਕਾਲ ਪੁਰਖ ਅਦੇਸ॥
ਧਰਮ ਧਾਮ ਸੁ ਭਰਮ ਰਹਿਤ
ਅਭੂਤ ਅਲਖ ਅਭੇਸ॥
ਅੰਗ ਰਾਗ ਨਾ ਰੰਗ ਜਾਕਹਿ
ਜਾਤਿ ਪਾਤਿ ਨ ਨਾਮ॥
ਗਰਬ ਗੰਜਨ ਦੁਸਟ ਭੰਜਨ
ਮੁਕਤਿ ਦਾਇਕ ਕਾਮ॥ ੯੪

ਕਾਲ ਉਸ ਨੂੰ ਪੋਹ ਨਹੀਂ ਸਕਦਾ
ਸਰਬ ਸਮਰਥ ਉਹ ਪ੍ਰਭ ਹੈ ਆਪ।



Sri Satguru Jagjit Singh Ji eLibrary NamdhariElibrary@gmail.com

ਅਕਾਲ ਰੂਪ ਵਿਚ ਪੁਰਖ ਹੈ ਪੂਰਨ
ਸਰਬ ਵਿਆਪਕ ਹੈ ਪ੍ਰਭ ਆਪ।
ਦੇਸ਼ ਰਹਿਤ ਅਸੀਂ ਕਹੀਏ ਉਸਨੂੰ
ਕਿਸੇ ਇਕ ਦੇਸ ਨਾ ਵਾਸ ਕਰਾਵੇ।
ਸਰਬ ਕਾਲ ਸਭ ਥਾਵੇਂ ਰਵਿਆ
ਸਰਬ ਜਗਤ ਵਿਚ ਵਸਦਾ ਆਪ।

ਸਭ ਧਰਮਾਂ ਦਾ ਸੋਮਾ ਹੈ ਉਹ
ਭਰਮ ਵਿਹੂਣਾ ਉਸਨੂੰ ਕਹੀਏ।
ਪੰਜ ਤੱਤੀ ਉਸ ਰਚੀ ਨਾ ਦੇਹੀ
ਅਦ੍ਰਿਸ਼ਟ ਰੂਪ ਸਦ ਉਸਦਾ ਕਹੀਏ।
ਪਹਿਨਣ ਉਸਦਾ ਹੈ ਨਹੀਂ ਕੋਈ
ਭੇਸ ਉਸਦਾ ਕੋਈ ਜਾਣੇ ਨਾਹੀਂ।
ਅਪਣਾ ਆਪ ਉਸ ਆਪ ਉਪਾਇਆ
ਸਰਬ ਥਾਨ ਉਸ ਰਵਿਆ ਕਹੀਏ।

ਅਪਣਾ ਆਪ ਉਪਾਇਆ ਉਸਨੇ
ਪਰ ਅਪਣੇ ਸੰਗ ਉਸ ਮੋਹ ਨਾ ਕੋਈ।
ਜਾਤ ਕੁਲ ਕੋਈ ਉਸਦਾ ਨਹੀਂ ਏ
ਨਾਮ ਵੀ ਉਸਦਾ ਹੈ ਨਹੀਂ ਕੋਈ।
ਹੰਕਾਰੀਆਂ ਦਾ ਹੰਕਾਰ ਉਹ ਤੋੜੇ
ਦੁਸ਼ਟਾਂ ਦਾ ਵੀ ਨਾਸ਼ ਕਰਾਵੇ।
ਇੱਛਾ ਕਰੇ ਸਭਨਾਂ ਦੀ ਪੂਰੀ
ਮੁਕਤਿ ਪ੍ਰਾਪਤ ਉਸੇ ਤੋਂ ਹੋਈ।

**ਆਪ ਰੂਪ ਅਮੀਕ ਅਨ ਉਸਤਤਿ**
**ਏਕ ਪੁਰਖ ਅਵਧੂਤ॥**
**ਗਰਬ ਗੰਜਨ ਸਰਬ ਭੰਜਨ**
**ਆਦਿ ਰੂਪ ਅਸੂਤ॥**



Sri Satguru Jagjit Singh Ji eLibrary NamdhariElibrary@gmail.com

ਅੰਗ ਹੀਨ ਅਭੰਗ ਅਨਾਤਮ
ਏਕ ਪੁਰਖ ਅਪਾਰ॥
ਸਰਬ ਲਾਇਕ ਸਰਬ ਘਾਇਕ
ਸਰਬ ਕੋ ਪ੍ਰਤਿਪਾਰ॥ ੮੫॥

ਅਪਨੇ ਆਪ ਤੋਂ ਬਣਿਆ ਆਪੇ
ਕਰਨੀ ਉਸਦੀ ਅਤਿ ਡੂੰਘੇਰੀ।
ਉਸਤਿਤ ਉਸਦੀ ਕਹੀ ਨਾ ਜਾਵੇ
ਉਸਤਤਿ ਤੋਂ ਉਹਦੀ ਹੋਂਦ ਉਚੇਰੀ।
ਮਾਇਆ ਬੰਧਨ ਬੱਧਾ ਨਹੀਂ ਏ
ਰਹੇ ਸੁਤੰਤ੍ਰ ਸਦ ਉਹ ਆਪ।
ਇਕੋ ਇਕ ਪਸਰਿਆ ਸਭ ਥਾਂ
ਸਭ ਦੇ ਨਿਕਟ ਹੈ ਨਹੀਂ ਦੂਰੇਰੀ।

ਹੰਕਾਰੀਆ ਦਾ ਹੰਕਾਰ ਉਹ ਤੋੜੇ
ਸਭ ਦਾ ਨਾਸ਼ ਕਰੇ ਉਹ ਆਪ।
ਆਦਿ ਤੋਂ ਉਸਦੀ ਹੋਂਦ ਹੈ ਜੱਗ ਵਿਚ
ਜਨਮ ਮਰਨ ਤੋਂ ਰਹਿਤ ਹੈ ਆਪ।
ਬਿਦੇਹ ਰੂਪ ਅਬਿਨਾਸ਼ੀ ਹੈ ਉਹ
ਅੰਤਹਕਰਨ ਰਹਿਤ ਉਸ ਕਹੀਏ।
ਇਕੋ ਇਕ ਹੈ ਸਰਬਵਿਆਪੀ
ਅਪਾਰ ਰੂਪ ਹੈ ਉਹ ਪ੍ਰਭ ਆਪ।
ਸਭ ਸ਼ਕਤੀਆਂ ਦਾ ਸੁਾਮੀ ਹੈ ਉਹ
ਸਰਬ ਸਮਰਥ ਸਭ ਕਰਨੇਹਾਰ।
ਸਿਰਜਣਹਾਰ ਸੁਆਮੀ ਸਭ ਦਾ
ਪਾਲਣਹਾਰ ਹੈ ਉਹ ਕਰਤਾਰ।
ਸਿਰਜੇ ਸਭ ਨੂੰ, ਪਾਲਕ ਸਭ ਦਾ
ਕਰੇ ਸੰਭਾਲ ਉਹ ਸਭ ਜੀਵਾਂ ਦੀ,
ਸਿਰਜੇ, ਪਾਲੇ, ਨਾਸ਼ ਕਰਾਵੇ
ਆਪ ਹੀ ਨਾਸ਼ਕ ਹੈ ਕਰਤਾਰ।



Sri Satguru Jagjit Singh Ji eLibrary NamdhariElibrary@gmail.com

ਸਰਬੰ ਗੰਤਾ ਸਰਬੰ ਹੰਤਾ
ਸਰਬ ਤੇ ਅਨਭੇਖ॥
ਸਰਬ ਸਾਸਤ੍ਰ ਨ ਜਾਨਹੀ
ਜਿੰਹ ਰੂਪ ਰੰਗੁ ਅਰੁ ਰੇਖ॥
ਪਰਮ ਬੇਦ ਪੁਰਾਣ ਜਾਕਹਿ
ਨੇਤ ਭਾਖਤ ਨਿੱਤ॥
ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ
ਨ ਆਵਈ ਵਹੁ ਚਿੱਤ॥ ੮੬॥

ਸਭ ਜੀਵਾਂ ਤੱਕ ਪਹੁੰਚ ਹੈ ਉਸਦੀ
ਆਪ ਹੀ ਸਭ ਦਾ ਜਾਨਣਹਾਰ।
ਸਿਰਜਕੇ ਸਭ ਜੀਵਾਂ ਨੂੰ ਆਪੇ
ਆਪੇ ਸਭ ਨੂੰ ਮਾਰਨਹਾਰ।
ਆਪੇ ਸਭ ਵਿਚ ਰਵਿ ਰਹਿਆ ਹੈ
ਸਭ ਤੋਂ ਭਿੰਨ ਪਰ ਉਸਦਾ ਰੂਪ
ਭੇਸ ਉਹਦਾ ਹੈ ਸਭ ਤੋਂ ਵੱਖਰਾ
ਅੱਡਰਾ ਹੈ ਉਸ ਪਹਿਨਣਹਾਰ।

ਧਰਮ ਗ੍ਰੰਥ ਸ਼ਾਸਤ੍ਰ ਹਨ ਜਿਹੜੇ
ਬਿਆਨ ਕਰਨ ਦੀ ਵਾਹ ਲਾ ਥੱਕੇ।
ਭੇਦ ਉਸ ਦਾ ਜਾਨਣ ਨਾਹੀਂ ਉਹ
ਥਾਹ ਉਸਦੀ ਕੋਈ ਪਾ ਨਾ ਸਕੇ।
ਰੂਪ ਉਹਦਾ ਕੋਈ ਦੱਸ ਨਾ ਸਕਦਾ
ਰੰਗ ਉਸਦਾ ਕੋਈ ਜਾਣੇ ਨਾਹੀਂ।
ਚਿੰਨ੍ਹ ਉਸਦਾ ਕੋਈ ਲੱਭ ਨਾ ਸਕਿਆ
ਲਿਖਣਹਾਰ ਸਭ ਲਿਖ ਲਿਖ ਥੱਕੇ।

ਭਰੇ ਗਿਆਨ ਸੰਗ ਵੇਦ ਗ੍ਰੰਥ ਸਭ
ਪ੍ਰਭ ਬਾਰੇ ਨਾ ਗਿਆਨ ਦਸਾਵਣ।
ਉਸ ਜੇਹਾ ਕੋਈ ਹੋਰ ਨਹੀਂ ਏ
ਕੇਵਲ ਇਹ ਹੀ ਕਹਿ ਸਮਝਾਵਣ।



Sri Satguru Jagjit Singh Ji eLibrary NamdhariElibrary@gmail.com

ਕ੍ਰੋੜ ਸਿਮ੍ਰਤੀਆਂ ਵਾਹ ਲਾ ਥੱਕੀਆਂ
ਪੁਰਾਨ ਸ਼ਾਸ਼ਤ੍ਰ ਵੀ ਸਫਲ ਨਾ ਹੋਏ।
ਅਸਲ ਸਰੂਪ ਉਸ ਪ੍ਰਭੂ ਦੇ ਤਾਈਂ
ਸਮਰਥ ਨਹੀਂ ਕੋਈ ਚਿੱਤ ਵਸਾਵਣ।

## ਮਧੁਭਾਰ ਛੰਦ॥ ਤ੍ਵ ਪ੍ਰਸਾਦਿ॥

ਗੁਨ ਗਨ ਉਦਾਰ॥ ਮਹਿਮਾ ਅਪਾਰ॥
ਆਸਨ ਅਭੰਗ। ਉਪਮਾ ਅਨੰਗ॥ ੮੭॥

ਬੇਅੰਤ ਗੁਣਾਂ ਦਾ ਸੁਆਮੀ ਹੈ ਉਹ
ਹਿਰਦਾ ਉਸਦਾ ਬੜਾ ਉਦਾਰ।
ਉਸ ਵੱਡੇ ਦੀ ਵਡਿਆਈ ਵੱਡੀ
ਮਹਿਮਾ ਉਸਦੀ ਅਪਰ ਅਪਾਰ।
ਜਿਸ ਆਸਨ ਉਹ ਬਿਰਾਜ ਰਿਹਾ ਹੈ
ਹੈ ਅਵਿਨਾਸ਼ੀ ਅਤੇ ਅਡੋਲ।
ਗੁਣੀ ਨਿਧਾਨ ਉਸ ਜਿਹਾ ਨਹੀਂ ਕੋਈ
ਉਸ ਤੁੱਲ ਨਹੀਂ ਕੋਈ ਵਿਚ ਸੰਸਾਰ।

ਅਨਭਉ ਪ੍ਰਕਾਸ॥ ਨਿਸਦਿਨ ਅਨਾਸ॥
ਆਜਾਨ ਬਾਹੁ॥ ਸ਼ਾਹਾਨ ਸ਼ਾਹੁ॥ ੮੮॥

ਅਪਨੇ ਆਪ ਤੋਂ ਗਿਆਨਵਾਨ ਹੈ
ਪ੍ਰਕਾਸ਼ ਰੂਪ ਹੈ ਉਹ ਪ੍ਰਭ ਆਪ।
ਰਾਤ ਦਿਨੇ ਉਹਦੀ ਹੋਂਦ ਸਥਿਰ ਹੈ
ਨਾਸ਼ ਰਹਿਤ ਅਵਿਨਾਸ਼ੀ ਆਪ।
ਜੱਗ ਰਚਨਾ ਦੇ ਸਾਰੇ ਸਾਧਨ
ਹੈਨ ਅਧੀਨ ਓਸ ਪ੍ਰਭੂ ਦੇ।
ਸਭ ਸ਼ਾਹਾਂ ਦਾ ਸ਼ਾਹ ਉਸ ਕਹੀਏ
ਸਭ ਤੋਂ ਵੱਡਾ ਸ਼ਾਹ ਉਹ ਆਪ।

ਰਾਜਾਨ ਰਾਜ॥ ਭਾਨਾਨ ਭਾਨ॥
ਦੇਵਾਨ ਦੇਵ॥ ਉਪਮਾ ਮਹਾਨ॥ ੮੯॥



Sri Satguru Jagjit Singh Ji eLibrary NamdhariElibrary@gmail.com

ਰਾਜਿਆਂ ਦਾ ਰਾਜਾ ਹੈ ਉਹ ਪ੍ਰਭ
ਰਾਜੇ ਜੱਗ ਦੇ ਓਸ ਅਧੀਨ।
ਸੂਰਜਾਂ ਦਾ ਸੂਰਜ ਉਸ ਕਹੀਏ
ਧੁੱਪ ਚਾਨਣ ਸਭ ਓਸ ਅਧੀਨ।
ਪੂਜਣ ਯੋਗ ਦਿਉਤੇ ਹਨ ਜੋ
ਸਭਨਾਂ ਦਾ ਉਹ ਦੇਵ ਮਹਾਨ।
ਉਪਮਾ ਉਸਦੀ ਕਹਿ ਨਾ ਸਕੀਏ
ਕਿਸੇ ਕੋਲ ਨਹੀਂ ਬਲ ਪ੍ਰਬੀਨ।

ਇੰਦ੍ਰਾਨ ਇੰਦ੍ਰ॥ ਬਾਲਾਨ ਬਾਲ॥
ਰੰਕਾਨ ਰੰਕ॥ ਕਾਲਾਨ ਕਾਲ॥ ੯੦॥

ਦੇਵਤਿਆਂ ਦਾ ਵੀ ਰਾਜਾ ਹੈ ਉਹ
ਇੰਦ੍ਰ ਦੇਵ ਤੋਂ ਦੇਵ ਮਹਾਨ।
ਉੱਚਿਆਂ ਤੋਂ ਉੱਚਾ ਉਸ ਕਹੀਏ
ਤੁਲ ਉਸਦੇ ਨਹੀਂ ਕਿਸੇ ਦੀ ਸ਼ਾਨ।
ਅਤਿ ਕੰਗਾਲ ਜਿਨ੍ਹਾਂ ਨੂੰ ਕਹਿੰਦੇ
ਉਨ੍ਹਾਂ ਤੋਂ ਵੀ ਉਹ ਅਤਿ ਕੰਗਾਲ।
ਮੌਤ ਤਾਈਂ ਵੀ ਮਾਰ ਮੁਕਾਵੇ
ਹੁਕਮ ਉਹਦੇ ਵਿਚ ਮੌਤ ਮਹਾਨ।

ਅਨਭੂਤ ਅੰਗ॥ ਆਭਾ ਅਭੰਗ॥
ਗਤਿ ਮਿਤਿ ਅਪਾਰ॥ ਗੁਨ ਗਨ ਉਦਾਰ॥ ੯੧॥

ਦੇਹ ਰੂਪ ਭਾਵੇਂ ਉਸ ਕਹੀਏ
ਪਰ ਤੱਤਾਂ ਤੋਂ ਰਹੇ ਨਿਰਾਲਾ।
ਨਾਸ਼ ਰਹਿਤ ਅਵਿਨਾਸ਼ੀ ਹੈ ਉਹ
ਪ੍ਰਕਾਸ਼ ਸਰੂਪ ਹੈ ਉਹ ਉਜੀਆਲਾ।
ਗਿਣਤੀਓਂ ਬਾਹਰਾ ਉਸਨੂੰ ਜਾਣੋ
ਦਸ਼ਾ ਉਸਦੀ ਦੱਸ ਨਾ ਸਕੀਏ।
ਬੇਅੰਤ ਗੁਣਾਂ ਦਾ ਸੁਆਮੀ ਹੁੰਦਿਆਂ
ਹੈ ਉਹ ਅਤਿ ਖੁੱਲ੍ਹੇ ਦਿਲ ਵਾਲਾ।



Sri Satguru Jagjit Singh Ji eLibrary NamdhariElibrary@gmail.com

ਮੁਨਿਗਨ ਪ੍ਰਨਾਮ ॥ ਨਿਰਭੈ ਨਿਕਾਮ ॥
ਅਤਿ ਦੁਤਿ ਪ੍ਰਚੰਡ ॥ ਮਿਤਿ ਗਤਿ ਅਖੰਡ ॥ ੯੨ ॥

ਤਪੀ ਤਪੀਸ਼ਰ ਰਿਸ਼ੀ ਮੁਨੀ ਸਭ
ਕਰ ਰਹੇ ਹਨ ਉਸਨੂੰ ਪ੍ਰਨਾਮ।
ਹਸਤੀ ਉਸਦੀ ਭਉ ਰਹਿਤ ਹੈ
ਕਾਮਨਾ ਰਹਿਤ ਰਹੇ ਨਿਹਕਾਮ।
ਤੇਜ ਓਸਦਾ ਝੱਲ ਨਾ ਸਕੀਏ
ਪ੍ਰਕਾਸ਼ ਉਹਦੇ ਦੀ ਸੀਮਾ ਨਹੀਂ ਕੋਈ।
ਘਟਾਇਆ ਜਾਏ ਸਰੂਪ ਨਾ ਉਸਦਾ
ਉਸ ਗਿਣਤੀ ਮਿਣਤੀ ਅਤਿ ਮਹਾਨ।

ਆਲਿਸਯ ਕਰਮ ॥ ਆਦ੍ਰਿਸਯ ਧਰਮ ॥
ਸਰਬਾ ਭਰਣਾਢਯ ॥ ਅਨਡੰਡ ਬਾਢਯ ॥ ੯੩ ॥

ਸਹਿਜ ਸੁਭਾ ਉਹਦੇ ਕਰਮ ਨੇ ਸਾਰੇ
ਯਤਨ ਉਚੇਚੇ ਕਰੇ ਨਾ ਕੋਈ।
ਆਦਰਸ਼ ਰੂਪ ਉਹਦੇ ਨੇਮ ਧਰਮ ਨੇ
ਅਪਨਾਅ ਸਕੇ ਉਹਦੀ ਬਿਧਿ ਨ ਕੋਈ।
ਭੂਸ਼ਣ ਤੁਲ ਭਰਪੂਰ ਹੈ ਸ਼ੋਭਾ
ਰੂਪ ਸੁਹਾਣਾ ਉਸਦਾ ਕਹੀਏ।
ਦੰਡ ਉਹਨੂੰ ਕੋਈ ਦੇ ਨਹੀਂ ਸਕਦਾ
ਵਿਧੀ ਹੋਰ ਸਮਝਾਏ ਨਾ ਕੋਈ।

## ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

ਗੁਬਿੰਦੇ ॥ ਮੁਕੰਦੇ ॥
ਉਦਾਰੇ ॥ ਅਪਾਰੇ ॥ ੯੪ ॥

ਸਭ ਸ੍ਰਿਸ਼ਟੀ ਦਾ ਪਾਲਕ ਹੈ ਪ੍ਰਭ
ਮੁਕਤੀ ਦਾਤਾ ਉਸਨੂੰ ਕਹੀਏ।
ਦਾਤਾ ਪਦ ਤੇ ਵਿਚਰੇ ਸਦ ਹੀ
ਬੇਅੰਤ ਰੂਪ ਸਦ ਉਸਦਾ ਕਹੀਏ।



Sri Satguru Jagjit Singh Ji eLibrary NamdhariElibrary@gmail.com

ਹਰੀਅੰ॥ ਕਰੀਅੰ॥
ਨ੍ਰਿਨਾਮੇ॥ ਅਕਾਮੇ॥ ੯੫॥

ਆਪੇ ਸਭ ਨੂੰ ਪੈਦਾ ਕਰਕੇ
ਆਪੇ ਸਭ ਦਾ ਨਾਸ਼ ਕਰਾਵੇ।
ਕੋਈ ਇਕ ਨਾਮ ਨਾ ਕਹੀਏ ਤੇਰਾ
ਇੱਛਾ ਕੋਈ ਨਾ ਤੁਧ ਚਿੱਤ ਰਹਾਵੇ।

## ਭੁਜੰਗ ਪ੍ਰਯਾਤ ਛੰਦ॥

ਚੱਤ੍ਰ ਚੱਕ੍ਰ ਕਰਤਾ॥ ਚੱਤ੍ਰ ਚੱਕ੍ਰ ਹਰਤਾ॥
ਚੱਤ੍ਰ ਚੱਕ੍ਰ ਦਾਨੇ॥ ਚੱਤ੍ਰ ਚੱਕ੍ਰ ਜਾਨੇ॥ ੯੬॥

ਚਾਰੇ ਚੱਕ ਜਾਗੀਰ ਹੈ ਤੇਰੀ
ਰਚਨ ਹਾਰ ਵੀ ਸਭ ਦਾ ਹੈਂ ਤੂੰ।
ਸਿਰਜਕੇ ਢਾਹੁਣਾ ਕਰਤੱਵ ਤੇਰਾ
ਸਭ ਨੂੰ ਮਾਰਨਹਾਰ ਵੀ ਹੈਂ ਤੂੰ।
ਚਹੁੰ ਕੂੰਟਾਂ ਵਿਚ ਵੱਸਣ ਵਾਲੇ
ਦਾਤਾਂ ਸਭ ਤੇਰੇ ਤੋਂ ਪਾਵਣ।
ਅੰਤਰਜਾਮੀ ਹੇ ਪ੍ਰਭ ਦਾਤੇ
ਸਭ ਦੀਆਂ ਜਾਣਨਹਾਰ ਵੀ ਹੈਂ ਤੂੰ।

ਚੱਤ੍ਰ ਚੱਕ੍ਰ ਵਰਤੀ॥ ਚੱਤ੍ਰ ਚੱਕ੍ਰ ਭਰਤੀ॥
ਚੱਤ੍ਰ ਚੱਕ੍ਰ ਪਾਲੇ॥ ਚੱਤ੍ਰ ਚੱਕ੍ਰ ਕਾਲੇ॥ ੯੭॥

ਸਭ ਸ੍ਰਿਸ਼ਟੀ ਵਿਚ ਵਰਤ ਰਿਹਾ ਹੈਂ
ਸਰਬ ਵਿਆਪੀ ਤੂੰ ਹੈਂ ਪਿਆਰੇ।
ਚਹੁੰ ਕੂੰਟਾਂ ਵਿਚ ਜੀਵ ਜੋ ਵਸਦੇ
ਸਭ ਦਾ ਪਾਲਕ ਤੂੰ ਹੈਂ ਪਿਆਰੇ।
ਸਭ ਸ੍ਰਿਸ਼ਟੀ ਦਾ ਰੱਖਿਅਕ ਕਹੀਏ
ਹੋਰ ਕਿਸੇ ਤੋਂ ਆਸ ਨਾ ਕੋਈ।



Sri Satguru Jagjit Singh Ji eLibrary NamdhariElibrary@gmail.com

ਪਾਲੇਂ ਪੋਸੇਂ ਕਰੇਂ ਤੂੰ ਰੱਖਿਆ
ਸਭ ਦਾ ਨਾਸ਼ਕ ਵੀ ਹੈਂ ਪਿਆਰੇ।

ਚੱਤ੍ਰ ਚੱਕ੍ਰ ਪਾਸੇ॥ ਚੱਤ੍ਰ ਚੱਕ੍ਰ ਵਾਸੇ॥
ਚੱਤ੍ਰ ਚੱਕ੍ਰ ਮਾਨਯੈ॥ ਚੱਤ੍ਰ ਚੱਕ੍ਰ ਦਾਨਯੈ॥ ੯੮॥

ਚਹੁੰ ਦਿਸ਼ਾਂ ਵਿਚ ਵਸਦਾ ਹੈਂ ਤੂੰ
ਨਿਵਾਸ ਤੇਰਾ ਹੈ ਸਭਨੀਂ ਥਾਈਂ।
ਪੂਜਾ ਤੇਰੀ ਹੋਏ ਸਭ ਥਾਵੇਂ
ਦਾਤਾਂ ਵੀ ਸਭ ਤੈਂ ਤੋਂ ਪਾਈ।

## ਚਾਚਰੀ ਛੰਦ॥

ਨ ਸੱਤ੍ਰੈ॥ ਨ ਮਿੱਤ੍ਰੈ॥
ਨ ਭਰਮੰ॥ ਨ ਭਿੱਤ੍ਰੈ॥ ੯੯

ਨਾ ਕੋਈ ਮਿੱਤ੍ਰ, ਨਾ ਵੈਰੀ ਤੇਰਾ
ਤੂੰ ਸਭਨਾਂ ਦਾ ਸਾਂਝਾ ਬਾਪ।
ਭਰਮ ਭੁਲੇਖੇ ਵਿਚ ਨਹੀਂ ਫਸਦਾ
ਦੁਬਿਧਾ ਵਿਚ ਮਨ ਲਾਏਂ ਨਾ ਆਪ।

ਨ ਕਰਮੰ॥ ਨ ਕਾਏ॥ ਅਜਨਮੰ॥ ਅਜਾਏ॥ ੧੦੦॥
ਨ ਚਿੱਤ੍ਰੈ। ਨ ਮਿੱਤ੍ਰੈ॥ ਪਰੇ ਹੈਂ॥ ਪਵਿੱਤ੍ਰੈ॥ ੧੦੧॥

ਕਰਮ ਅਧੀਨ ਕਦੇ ਨਾ ਹੋਵੇਂ
ਤਨ ਬਿਹੂਨ ਤੂੰ ਸਦ ਹੀ ਰੈਂਹਦਾ।
ਜਨਮ ਮਰਨ ਤੋਂ ਬਾਹਰਾ ਸਦ ਹੀ
ਨਾਰੀ ਤੋਂ ਕਦੇ ਜਨਮ ਨਾ ਲੈਂਦਾ।
ਤੇਰਾ ਚਿਤ੍ਰ ਨ ਜਾਏ ਬਣਾਇਆ
ਵਿਸ਼ੇਸ਼ ਤੇਰਾ ਕੋਈ ਮੀਤ ਨਹੀਂ ਏ।
ਨਿਰਲੇਪ ਰਹੇਂ ਤੂੰ ਜੱਗ ਦੇ ਅੰਦਰ
ਪਾਵਨ ਪਵਿੱਤ ਤੂੰ ਸਦ ਹੀ ਰੈਂਹਦਾ।



Sri Satguru Jagjit Singh Ji eLibrary NamdhariElibrary@gmail.com

ਪ੍ਰਿਥੀਸੈ ॥ ਅਦੀਸੈ ॥ ਅਦ੍ਰਿਸੈ ॥ ਅਕ੍ਰਿਸੈ ॥ ੧੦੨ ॥

ਆਦਿ ਕਾਲ ਤੋਂ ਹੇ ਪ੍ਰਭ ਮੇਰੇ
ਸਭ ਸ੍ਰਿਸ਼ਟੀ ਦਾ ਖ਼ਾਲਕ ਤੂੰ ਹੈਂ।
ਅਦ੍ਰਿਸ਼ਟ ਰੂਪ ਵਿਚ ਵਿਚਰ ਰਿਹਾ ਹੈਂ
ਇਕੋ ਰੂਪ ਦਾ ਮਾਲਕ ਤੂੰ ਹੈਂ।

## ਭਗਵਤੀ ਛੰਦ ॥ ਤ੍ਵ ਪ੍ਰਸਾਦਿ ਕਥਤੇ ॥

ਕਿ ਆਛਿੱਜ ਦੇਸੈ ॥ ਕਿ ਆਭਿੱਜ ਭੇਸੈ ॥
ਕਿ ਆਗੰਜ ਕਰਮੈ ॥ ਕਿ ਆਭੰਜ ਭਰਮੈ ॥ ੧੦੩ ॥

ਦੇਸ ਤੇਰਾ ਅਖੰਡ ਹੈ ਪਿਆਰੇ
ਭੇਸ ਵੀ ਤੁਧ ਅਖੰਡ ਹੀ ਕਹੀਏ।
ਅਜਿੱਤ ਕਰਮ ਤੇਰੇ ਹਨ ਪ੍ਰਭ ਜੀ
ਭਰਮ ਵਿਹੂਣਾ ਪਾਲਕ ਕਹੀਏ।

ਕਿ ਆਭਿਜ ਲੋਕੈ ॥ ਕਿ ਆਦਿਤ ਸੋਕੈ ॥
ਕਿ ਅਵਧੂਤ ਬਰਨੈ ॥ ਕਿ ਬਿਭੂਤ ਕਰਨੈ ॥ ੧੦੪ ॥

ਲੋਕ ਤੇਰਾ ਅਖੰਡ ਅਬਿਨਾਸ਼ੀ
ਸੂਰਜ ਤੇਜ ਸੁਕਾ ਹੈਂ ਸਕਦਾ।
ਮਾਇਆ ਮੋਹ ਕਦੇ ਮੋਹੇ ਨ ਤੈਨੂੰ
ਧਨ ਦੇ ਢੇਰ ਲਗਾ ਹੈਂ ਸਕਦਾ।

ਕਿ ਰਾਜੰ ਪ੍ਰਭਾ ਹੈ ॥ ਕਿ ਧਰਮੰ ਧੁਜਾ ਹੈਂ ॥
ਕਿ ਆਸੋਕ ਬਰਨੈ ॥ ਕਿ ਸਰਬਾ ਅਭਰਨੈ ॥ ੧੦੫

ਰਾਜਿਆਂ ਨੂੰ ਤੂੰ ਮਾਨ ਦ੍ਰਿਵਾਵੇਂ
ਝੰਡਾ ਧਰਮ ਝੁਲਾਵੇਂ ਤੂੰ ਹੀ।
ਚਿੰਤਾ ਰਹਿਤ ਹੈ ਤੇਰੀ ਹਸਤੀ
ਸਭਨਾਂ ਤਾਈਂ ਸ਼ਿੰਗਾਰੇਂ ਤੂੰ ਹੀ।

ਕਿ ਜਗਤੰ ਕ੍ਰਿਤੀ ਹੈਂ ॥ ਕਿ ਛਤ੍ਰੰ ਛਤ੍ਰੀ ਹੈਂ ॥
ਕਿ ਬ੍ਰਹਮੰ ਸਰੂਪੈ ॥ ਕਿ ਅਨਭਉ ਅਨੂਪੈ ॥ ੧੦੬ ॥



Sri Satguru Jagjit Singh Ji eLibrary NamdhariElibrary@gmail.com

ਸਭ ਤੋਂ ਉੱਚ ਸਰੂਪ ਹੈ ਤੇਰਾ
ਜੱਗ ਦਾ ਤੂੰ ਹੈ ਰਚਨ ਰਚਾਇਆ।
ਸੂਰਿਆਂ ਵਿਚ ਤੂੰ ਵਡਸੂਰ ਹੈਂ ਖਤ੍ਰੀ
ਸਭ ਤੋਂ ਵੱਡਾ ਬੀਰ ਕਹਾਇਆ।
ਬ੍ਰਹਮ ਸਰੂਪ ਹੈ ਹਸਤੀ ਤੇਰੀ
ਜੱਗ ਵਿਚ ਸਭ ਤੋਂ ਉੱਚਾ ਹੈਂ ਤੂੰ।
ਸ੍ਵੈ ਗਿਆਨ ਪ੍ਰਾਪਤ ਹੈਂ ਤੂੰ
ਤੁਧ ਰੂਪ ਜਿਹਾ ਨਾ ਹੋਰ ਕਹਾਇਆ।

**ਕਿ ਆਦਿ ਅਦੇਵ ਹੈਂ॥ ਕਿ ਆਪਿ ਅਭੇਵ ਹੈਂ॥**
**ਕਿ ਚਿੱਤ੍ਰੰ ਬਿਹੀਨੈ॥ ਕਿ ਏਕੈ ਅਧੀਨੈ॥ ੧੦੭॥**

ਮੁੱਢ ਜਗਤ ਦਾ ਤੁਝ ਨੂੰ ਕਹੀਏ
ਸਭ ਤੋਂ ਵਡ ਸਮਰਥ ਹੈਂ ਦੇਵ।
ਭੇਤ ਤੇਰਾ ਕੋਈ ਪਾ ਨਹੀਂ ਸਕਦਾ
ਤੁਧ ਸਮ ਉੱਚਾ ਨਹੀਂ ਕੋਈ ਦੇਵ।
ਤਸਵੀਰ ਬਿਹੂਨਾ ਰਹਿੰਦਾ ਸਦ ਹੀ
ਚਿਤ੍ਰ ਤੇਰਾ ਨਾ ਵਾਹਿਆ ਜਾਵੇ।
ਅਪਣੇ ਆਪੇ ਨੂੰ ਤੂੰ ਆਪੇ
ਵਸ ਰਖੇਂ ਪਰਮਾਤਮ ਦੇਵ।

**ਕਿ ਰੋਜ਼ੀ ਰਜ਼ਾਕੈ॥ ਰਹੀਮੈ ਰਿਹਾਕੈ॥**
**ਕਿ ਪਾਕ ਬਿਐਬ ਹੈਂ॥ ਕਿ ਗੈਬੁਲ ਗ਼ੈਬ ਹੈਂ॥ ੧੦੮॥**

ਸਭ ਦਾ ਰਾਜ਼ਕ, ਸਭ ਦਾ ਦਾਤਾ
ਤੈਥੋਂ ਹੀ ਸਭ ਦਾਤਾਂ ਪਾਵਣ।
ਤਰਸ ਦਇਆ ਤੁਧ ਰੂਪ ਹੈ ਪਿਆਰੇ
ਬੰਧਨ ਸਭ ਤੈਥੋਂ ਤੁੜਵਾਵਣ।
ਪਾਕਿ ਪਵਿਤ੍ਰ ਰੂਪ ਹੈ ਤੇਰਾ
ਐਬ ਬਿਹੂਨਾ ਤਿਰਾ ਸਰੂਪ।
ਪੂਰੀ ਤਰ੍ਹਾਂ ਗੁਪਤ ਤੂੰ ਵਿਚਰੇਂ
ਸਹਿਲਾ ਨਹੀਂ ਤੁਧ ਦਰਸ਼ਨ ਪਾਵਣ।



Sri Satguru Jagjit Singh Ji eLibrary NamdhariElibrary@gmail.com

ਕਿ ਅਫਵੂਲ ਗੁਨਾਹ ਹੈਂ॥ ਕਿ ਸ਼ਾਹਾਨ ਸ਼ਾਹ ਹੈਂ॥
ਕਿ ਕਾਰਨ ਕੁਨਿੰਦ ਹੈਂ॥ ਕਿ ਰੋਜ਼ੀ ਦਿਹੰਦ ਹੈਂ॥ ੧੦੯॥

ਤੂੰ ਬਖ਼ਸ਼ੰਦ ਪਿਤਾ ਹੈਂ ਸਾਡਾ
ਗੁਨਹਗਾਰਾਂ ਨੂੰ ਬਖ਼ਸ਼ ਤੂੰ ਦੇਵੇਂ।
ਸਭ ਸ਼ਾਹਾਂ ਦਾ ਸ਼ਾਹ ਹੈਂ ਵੱਡਾ
ਬਾਦਸ਼ਾਹਾਂ ਨੂੰ ਮਾਤ ਪਾ ਦੇਵੇਂ।
ਸਭ ਕਾਰਨ ਤੇਰੇ ਹਨ ਕੀਤੇ
ਕੁਲ ਸ੍ਰਿਸ਼ਟੀ ਦਾ ਕਾਰਨ ਤੂੰ ਹੈਂ।
ਰਾਜ਼ਕ ਹੈਂ ਸਭ ਜੀਵਾਂ ਦਾ ਤੂੰ
ਤੂੰ ਹੀ ਰਿਜ਼ਕ ਸਭਨਾਂ ਨੂੰ ਦੇਵੇਂ।

ਕਿ ਰਾਜ਼ਕ ਰਹੀਮ ਹੈਂ॥ ਕਿ ਕਰਮੰ ਕਰੀਮ ਹੈਂ॥
ਕਿ ਸਰਬੰ ਕਲੀ ਹੈਂ। ਕਿ ਸਰਬੰ ਦਲੀ ਹੈਂ॥ ੧੧੦॥

ਰਿਜ਼ਕ ਸਭਨਾਂ ਨੂੰ ਦੇਵਣਹਾਰਾ
ਰਹਿਮ ਤੇਰੇ ਦੇ ਸਭ ਹਨ ਪਾਤਰ।
ਬਖ਼ਸ਼ਿੰਦ ਪਿਤਾ ਸਭਨਾਂ ਦਾ ਸੁਆਮੀ
ਤੇਰੀ ਬਖ਼ਸ਼ਿਸ਼ ਦੇ ਸਭ ਹਨ ਪਾਤਰ।
ਸਭ ਸ਼ਕਤੀਆਂ ਦਾ ਸ੍ਵਾਮੀ ਹੈਂ ਤੂੰ
ਤੁਧ ਜਿਹਾ ਮਿਹਰਵਾਨ ਨਹੀਂ ਕੋਈ।
ਕਰ ਸਕਦੈਂ ਤੂੰ ਨਾਸ਼ ਜਗਤ ਨੂੰ
ਸਭ ਨੂੰ ਕਰ ਸਕਦੈਂ ਤੂੰ ਆਤਰ।

ਕਿ ਸਰਬੱਤ੍ਰ ਮਾਨਿਯੈ॥ ਕਿ ਸਰਬੱਤ੍ਰ ਦਾਨਿਯੈ॥
ਕਿ ਸਰਬੱਤ੍ਰ ਗਉਨੈ॥ ਕਿ ਸਰਬੱਤ੍ਰ ਭਉਨੈ॥ ੧੧੧॥

ਸਭ ਥਾਂ ਰਵਿਆ ਤੂੰ ਹੈਂ ਪ੍ਰਭ ਜੀ
ਸਭ ਥਾਂ ਹੋਵੇ ਤੇਰੀ ਪੂਜਾ।
ਦਾਤਾਰ ਪਿਤਾ ਸਭਨਾਂ ਦਾ ਤੂੰ ਹੀ
ਦੇਵਣਹਾਰ ਨਹੀਂ ਕੋਈ ਦੂਜਾ।
ਸਭ ਥਾਵਾਂ 'ਤੇ ਪਹੁੰਚ ਹੈ ਤੇਰੀ
ਸਭਨਾਂ ਦੀ ਤੂੰ ਸਾਰ ਹੈਂ ਲੈਂਦਾ।

ਸਭ ਭਵਨਾਂ ਵਿਚ ਵਿਚਰ ਰਿਹਾ ਹੈਂ
ਸਰਬ ਵਿਆਪੀ ਹੋਰ ਨਹੀਂ ਦੂਜਾ।

**ਕਿ ਸਰਬੱਤ੍ਰ ਦੇਸੈ॥ ਕਿ ਸਰਬੱਤ੍ਰ ਭੇਸੈ॥**
**ਕਿ ਸਰਬੱਤ੍ਰ ਰਾਜੈ॥ ਕਿ ਸਰਬੱਤ੍ਰ ਸਾਜੈ॥ ੧੧੨॥**

ਸਭ ਦੇਸ਼ਾਂ ਵਿਚ ਤੇਰਾ ਵਾਸਾ
ਕੋਈ ਦੇਸ਼ ਨਹੀਂ ਤੁਧ ਤੋਂ ਖਾਲੀ।
ਸਭ ਭੇਸਾਂ ਵਿਚ ਸ਼ੋਭਾ ਦੇਵੇਂ
ਹਰ ਇਕ ਭੇਸ ਵਿਚ ਦਏਂ ਦਿਖਾਲੀ।
ਰਾਜ ਤੇਰਾ ਹੈ ਸਭਨੀਂ ਥਾਈਂ
ਤੇਜ ਤੇਰੇ ਦਾ ਜਲਵਾ ਸਭ ਥਾਂ।
ਤੂੰ ਹੀ ਰਚੀ ਸ੍ਰਿਸ਼ਟੀ ਸਾਰੀ
ਸਿਰਜਣਹਾਰ ਤੂੰ ਸਭ ਦਾ ਵਾਲੀ।

**ਕਿ ਸਰਬੱਤ੍ਰ ਦੀਨੈ॥ ਕਿ ਸਰਬੱਤ੍ਰ ਲੀਨੈ॥**
**ਕਿ ਸਰਬੱਤ੍ਰ ਜਾਹੋ॥ ਕਿ ਸਰਬੱਤ੍ਰ ਭਾਹੋ॥ ੧੧੩॥**

ਸਭ ਜੀਵਾਂ ਨੂੰ ਦਾਤਾਂ ਦੇਵੇਂ
ਸਭ ਜੱਗ ਦਾ ਹੈਂ ਤੂੰ ਦਾਤਾਰ।
ਸਭਨਾਂ ਦੇ ਵਿਚ ਲੀਨ ਤੂੰ ਹੋਵੇਂ
ਸਭ ਦਾ ਹੈਂ ਤੂੰ ਸਿਰਜਣਹਾਰ।
ਤੇਜ ਪ੍ਰਤਾਪ ਤੇਰਾ ਸਭ ਥਾਈਂ
ਸਭਨਾਂ ਦਾ ਪ੍ਰਿਤਪਾਲਕ ਕਹੀਏ।
ਤੇਰਾ ਨੂਰ ਚਮਕਦਾ ਸਾਰੇ
ਤੂੰ ਪ੍ਰਕਾਸ਼ ਕਰਾਵਣਹਾਰ।

**ਕਿ ਸਰਬੱਤ੍ਰ ਦੇਸੈ॥ ਕਿ ਸਰਬੱਤ੍ਰ ਭੇਸੈ॥**
**ਕਿ ਸਰਬੱਤ੍ਰ ਕਾਲੈ॥ ਕਿ ਸਰਬੱਤ੍ਰ ਪਾਲੈ॥ ੧੧੪॥**

ਸਭ ਦੇਸਾਂ ਵਿਚ ਵਸਦਾ ਤੂੰ ਹੈਂ
ਤੇਰੇ ਬਾਝ ਨਹੀਂ ਕੋਈ ਦੇਸ।
ਜੱਗ ਦੇ ਭੇਸ ਸੱਭੇ ਹਨ ਤੇਰੇ
ਭੇਸ ਤੇਰੇ ਬਿਨ ਕੋਈ ਨਹੀ ਭੇਸ।



Sri Satguru Jagjit Singh Ji eLibrary NamdhariElibrary@gmail.com

ਸਭ ਜੀਵਾਂ ਦਾ ਕਾਲ ਹੈਂ ਤੂੰ ਹੀ
ਤੂੰ ਹੀ ਸਭ ਨੂੰ ਮਾਰਨ ਵਾਲਾ।
ਪਾਲਣਹਾਰ ਤੂੰ ਸਭ ਦਾ ਕਹੀਏ
ਪਾਲਣਾ ਸਭ ਦੀ ਕਰੇਂ ਹਮੇਸ਼।

ਕਿ ਸਰਬੱਤ੍ਰ ਹੰਤਾ॥ ਕਿ ਸਰਬੱਤ੍ਰ ਗੰਤਾ॥
ਕਿ ਸਰਬੱਤ੍ਰ ਭੇਖੀ॥ ਕਿ ਸਰਬੱਤ੍ਰ ਪੇਖੀ॥ ੧੧੫॥

ਸਭ ਜੀਵਾਂ ਤੱਕ ਪਹੁੰਚ ਹੈ ਤੇਰੀ
ਕੋਈ ਨਹੀਂ ਤੇਰੀ ਪਹੁੰਚ ਤੋਂ ਬਾਹਰਾ।
ਨਾਸ਼ ਕਰਨ ਦੀ ਸ਼ਕਤੀ ਤੈਂ ਵਿਚ
ਕੋਈ ਨਾ ਨਾਸ਼ਕ ਤੁਝ ਤੋਂ ਬਾਹਰਾ।
ਸੱਭੇ ਭੇਖ ਜਗਤ ਦੇ ਤੇਰੇ
ਸਭ ਪਹਿਰਾਵਾ ਤੇਰਾ ਹੋਵੇ।
ਤੂੰ ਹੀ ਕਰੇਂ ਸੰਭਾਲ ਜਗਤ ਦੀ
ਕੋਈ ਨਹੀਂ ਤਿਰੀ ਸੰਭਾਲ ਤੋਂ ਬਾਹਰਾ।

ਕਿ ਸਰਬੱਤ੍ਰ ਕਾਜੈ॥ ਕਿ ਸਰਬੱਤ੍ਰ ਰਾਜੈ॥
ਕਿ ਸਰਬੱਤ੍ਰ ਸੋਖੈ॥ ਕਿ ਸਰਬੱਤ੍ਰ ਪੋਖੈ॥ ੧੧੬॥

ਕੰਮ ਜਗਤ ਵਿਚ ਹੋ ਰਹੇ ਜਿਹੜੇ
ਉਹ ਸਭ ਤੇਰੇ ਕੀਤੇ ਹੋਵਣ।
ਪ੍ਰਕਾਸ਼ ਤੇਰਾ ਹੈ ਸਭਨੀਂ ਥਾਈਂ
ਤੇਰੇ ਬਾਝ ਅੰਧੇਰੇ ਹੋਵਣ।
ਨਾਸ਼ ਕਰਨ ਦੀ ਸੱਤਾ ਤੈਂ ਵਿਚ
ਤੂੰ ਹੀ ਜੀਵ ਦਾ ਨਾਸ਼ ਕਰਾਵੇਂ।
ਪਾਲਣਹਾਰ ਵੀ ਤੂੰ ਹੈਂ ਸਭ ਦਾ
ਤੁਧ ਬਿਨ ਹੋਰ ਨਾ ਪਾਲਕ ਹੋਵਣ।

ਕਿ ਸਰਬੱਤ੍ਰ ਤ੍ਰਾਣੈ॥ ਕਿ ਸਰਬੱਤ੍ਰ ਪ੍ਰਾਣੈ॥
ਕਿ ਸਰਬੱਤ੍ਰ ਦੇਸੈ॥ ਕਿ ਸਰਬੱਤ੍ਰ ਭੇਸੈ॥ ੧੧੭॥

ਬਲ ਤੇਰਾ ਹੀ ਵਰਤੇ ਜੱਗ ਵਿਚ
ਜੱਗ ਹੈ ਤੇਰੇ ਤਾਣ ਖਲੋਤਾ।



Sri Satguru Jagjit Singh Ji eLibrary NamdhariElibrary@gmail.com

ਪ੍ਰਾਣ ਸੱਤਾ ਸੰਗ ਮਾਨਵ ਚਲਦਾ
ਹੁਕਮ ਤੇਰੇ ਜਗ ਪ੍ਰਾਣ ਪਰੋਤਾ।
ਸਭ ਦੇਸ਼ਾਂ ਵਿਚ ਤੇਰਾ ਵਾਸਾ
ਕੋਈ ਦੇਸ਼ ਨਹੀਂ ਪ੍ਰਭੂ ਵਿਹੂਣਾ।
ਭੇਸ ਤੇਰਾ ਹੀ ਸਭ ਥਾਂ ਵਰਤੇ
ਤੁਧ ਭੇਸ ਵਿਹੂਣਾ ਕੋਈ ਨਹੀਂ ਖਲੋਤਾ।

ਕਿ ਸਰਬੱਤ੍ਰ ਮਾਨਿਯੈ॥ ਸਦੈਵੰ ਪ੍ਰਧਾਨਿਯੈ॥
ਕਿ ਸਰਬੱਤ੍ਰ ਜਾਪਿਯੈ॥ ਕਿ ਸਰਬੱਤ੍ਰ ਥਾਪਿਯੈ॥ ੧੧੮॥

ਪੂਜਾ ਤੇਰੀ ਸਭ ਥਾਂ ਹੋਵੇ
ਸਭ ਥਾਂ ਤੇਰੇ ਹੈਣ ਪੁਜਾਰੀ।
ਸਭ ਥਾਵਾਂ 'ਤੇ ਚੌਧਰ ਤੇਰੀ
ਮੁਖੀਆ ਸਭ ਦਾ ਤੂੰ ਮੁਖਤਾਰੀ।
ਜਾਪ ਜਪਣ ਜੋ ਜੱਗ ਦੇ ਅੰਦਰ
ਤੇਰਾ ਹੀ ਸਭ ਜਾਪ ਜਪਾਵਣ।
ਸਭ ਥਾਂ ਤੇਰੀ ਹੋਂਦ ਹੈ ਕਾਇਮ
ਤੇਰੇ ਬਿਨ ਨਾ ਕੋਈ ਹਿਤਕਾਰੀ।

ਕਿ ਸਰਬੱਤ੍ਰ ਭਾਨੈ॥ ਕਿ ਸਰਬੱਤ੍ਰ ਮਾਨੈ॥
ਕਿ ਸਰਬੱਤ੍ਰ ਇੰਦ੍ਰੈ॥ ਕਿ ਸਰਬੱਤ੍ਰ ਚੰਦ੍ਰੈ॥ ੧੧੯॥

ਹੇ ਪ੍ਰਭ ਜੀ ! ਤੂੰ ਸਭ ਥਾਂ ਰਵਿਆ
ਸੂਰਜ ਸਮ ਪ੍ਰਕਾਸ਼ ਤੂੰ ਪਾਵੇਂ।
ਸਭ ਥਾਂ ਤੇਰੀ ਪੂਜਾ ਹੋਵੇ
ਸਭ ਥਾਂ ਆਦਰ ਤੂੰ ਹੀ ਪਾਵੇਂ।
ਸਭ ਜੀਵਾਂ ਦਾ ਰਾਜਾ ਤੂੰ ਹੈਂ
ਸਭ ਇੰਦ੍ਰਾਂ ਤੋਂ ਵੀ ਵੱਡਾ ਇੰਦ੍ਰ।
ਸਭ ਚੰਨਾਂ ਤੋਂ ਵੱਡਾ ਚੰਨ ਤੂੰ
ਰਿਸ਼ਮਾਂ ਭੇਜ ਪ੍ਰਕਾਸ਼ ਤੂੰ ਪਾਵੇਂ।

ਕਿ ਸਰਬੰ ਕਲੀਮੈ॥ ਕਿ ਪਰਮੰ ਫ਼ਹੀਮੈ॥
ਕਿ ਆਕਲ ਅਲਾਮੈ॥ ਕਿ ਸਾਹਿਬ ਕਲਾਮੈ॥ ੧੨੦॥



Sri Satguru Jagjit Singh Ji eLibrary NamdhariElibrary@gmail.com

ਬੋਲ ਤੇਰੇ ਹਨ ਬਹੁਤ ਰਸੀਲੇ
ਸਭ ਜੀਵਾਂ ਵਿਚ ਬੋਲ ਰਿਹੈਂ ਤੂੰ।
ਅਕਲਾਂ ਵਾਲਾ ਆਕਲ ਤੁਧ ਕਹੀਏ
ਜਾਪੇ ਇਲਮ ਵਰੋਲ ਰਿਹੈਂ ਤੂੰ।
ਸੂਝਵਾਨ ਤੂੰ ਸਭ ਤੋਂ ਵੱਡਾ
ਕਿਸੇ ਪਾਸ ਨਹੀਂ ਤੁਧ ਜੇਹੀ ਸੂਝ।
ਸੁਾਮੀ ਤੂੰ ਬਾਣੀ ਦਾ ਕਹੀਏ
ਮਿੱਠੀ ਬਾਣੀ ਬੋਲ ਰਿਹੈ ਤੂੰ।

**ਕਿ ਹੁਸਨਲ ਵਜੂ ਹੈਂ। ਤਮਾਮੁਲ ਰੁਜੂ ਹੈਂ॥**
**ਹਮੇਸੁਲ ਸਲਾਮੈ॥ ਸਲੀਖਤ ਮੁਦਾਮੈ॥ ੧੨੧॥**

ਸੁੰਦਰ ਹੀ ਨਹੀਂ, ਸੌਂਦਰਯ ਤੂੰ ਹੈਂ
ਨੁਹਾਰ ਤੇਰੀ ਹੈ ਅਤਿ ਸ਼ਿੰਗਾਰੀ।
ਸਭਨਾਂ ਦੀ ਸੰਭਾਲ ਕਰੇਂ ਤੂੰ
ਧਿਆਨ ਤੇਰੇ ਵਿਚ ਖ਼ਲਕਤ ਸਾਰੀ।
ਹੋਂਦ ਤੇਰੀ ਹੈ ਕਾਇਮ ਸਦੀਵੀ
ਸਦਾ ਸਲਾਮਤ ਰਹਿੰਦਾ ਹੈ ਤੂੰ।
ਜਗ ਦੀ ਸੁਹਜ ਸਜਾਵਟ ਦੇ ਵਿਚ
ਵਿਘਨ ਨਾ ਪਾਏ ਕੋਈ ਵਿਘਨਕਾਰੀ।

**ਗਨੀਮੁਲ ਸ਼ਿਕਸਤੈ॥ ਗ਼ਰੀਬੁਲ ਪਰਸਤੈ॥**
**ਬਿਲੰਦੁਲ ਮਕਾਨੈਂ॥ ਜ਼ਮੀਨੁਲ ਜ਼ਮਾਨੈਂ॥ ੧੨੨॥**

ਵੈਰੀ ਕਿਸੇ ਵਿਚ ਸ਼ਕਤੀ ਨਹੀਂ ਏ
ਖੜ੍ਹੇ ਉਹ ਅੜ ਕੇ ਤੇਰੇ ਸਾਹਵੇਂ।
ਪਾਲਣਹਾਰ ਗ਼ਰੀਬਾਂ ਦਾ ਤੂੰ
ਕੰਗਾਲ ਰਹੇ ਨਾ ਕੋਈ ਤੁਧ ਸਾਹਵੇਂ।
ਨਿਵਾਸ ਸਥਾਨ ਹੈ ਉੱਚਾ ਤੇਰਾ
ਅਤਿ ਉੱਚਾ ਹੈ ਤਿਰਾ ਮਕਾਂ।
ਧਰਤੀ ਉੱਤੇ ਹਰ ਥਾਵੇਂ ਤੂੰ
ਅਪਨਾ ਵਾਸ ਤੂੰ ਸਦਾ ਕਰਾਵੇਂ।



Sri Satguru Jagjit Singh Ji eLibrary NamdhariElibrary@gmail.com

ਤਮੀਜ਼ੁਲ ਤਮਾਮੈਂ ॥ ਰੁਜੂਅਲ ਨਿਧਾਨੈਂ ॥
ਹਰੀਫ਼ੁਲ ਅਜ਼ੀਮੈਂ ॥ ਰਜ਼ਾਇਕ ਯਕੀਨੈਂ ॥ ੧੨੩ ॥

ਸਭਨਾਂ ਕੇਰੀ ਸੂਝ ਹੈ ਤੈਨੂੰ
ਜਾਣੇ ਸਭ ਜੀਵਾਂ ਦੇ ਤਾਈਂ।
ਧਿਆਨ ਤੇਰੇ ਵਿਚ ਜਗ ਹੈ ਸਾਰਾ
ਧਿਆਨ ਭੰਡਾਰ ਭਰਪੂਰ ਰਹਾਈਂ।
ਦੋਖੀ ਬਣ ਜੋ ਵੈਰ ਕਮਾਉਂਦਾ
ਉਨ੍ਹਾਂ ਦਾ ਕਰੇਂ ਵਿਰੋਧ ਘਨੇਰਾ।
ਪਰ ਇਹ ਗੱਲ ਸਭ ਨੇ ਨਿਸਚੇ ਜਾਣੀ
ਰਿਜ਼ਕ ਦੇਵੇਂ ਤੂੰ ਸਭਨਾਂ ਤਾਈਂ।

ਅਨੇਕੁਲ ਤਰੰਗ ਹੈਂ ॥ ਅਭੇਦ ਹੈਂ ਅਭੰਗ ਹੈਂ ॥
ਅਜ਼ੀਜ਼ੁਲ ਨਿਵਾਜ਼ ਹੈਂ ॥ ਗ਼ਨੀਮੁਲ ਖ਼ਿਰਾਜ ਹੈਂ ॥ ੧੨੪ ॥

ਤੂੰ ਹੈਂ ਸਾਗਰ ਇਕ ਮਹਾਨ
ਲਹਿਰਾਂ ਰੂਪ ਜੀਵ ਹਨ ਸਾਰੇ।
ਭੇਦ ਤੇਰਾ ਕੋਈ ਪਾ ਨਹੀਂ ਸਕਦਾ
ਅਬਿਨਾਸ਼ੀ ਰੂਪ ਹੈ ਤੇਰਾ ਪਿਆਰੇ।
ਤੁਧ ਲਈ ਪਿਆਰ ਜੋ ਰਿਦੇ ਵਸਾਵਣ
ਸਭ ਪਾਉਂਦੇ ਨੇ ਤੈਥੋਂ ਮਾਣ।
ਆਕੀ ਹੋ ਜੋ ਸਾਹਵੇਂ ਅੜਦੇ
ਦੰਡ ਪਾਵਣ ਉਹ ਤੁਧ ਤੋਂ ਸਾਰੇ।

ਨਿਰੁਕਤ ਸਰੂਪ ਹੈਂ ॥ ਤ੍ਰਿਮੁਕਤਿ ਬਿਭੂਤ ਹੈਂ ॥
ਪ੍ਰਭੁਗਤਿ ਪ੍ਰਭਾ ਹੈਂ ॥ ਸੁਜੁਗਤਿ ਸੁਧਾ ਹੈਂ ॥ ੧੨੫ ॥

ਅਕਥ ਸਰੂਪ ਤੁਸਾਂ ਦਾ ਪ੍ਰਭ ਜੀ
ਕਥਨੀ ਵਿਚ ਕਦੇ ਆਵੇ ਨਾਹੀਂ।
ਪ੍ਰਤਾਪ ਤੇਰੇ ਦੇ ਸਨਮੁਖ ਤ੍ਰੈਗੁਣ
ਪ੍ਰਭਾਵ ਕਦੇ ਵੀ ਪਾਵਣ ਨਾਹੀਂ।



Sri Satguru Jagjit Singh Ji eLibrary NamdhariElibrary@gmail.com

ਪ੍ਰਕਾਸ਼ ਤਿਰਾ ਸਭ ਥਾਵੇਂ ਪ੍ਰਭ ਜੀ
ਮਾਣ ਰਿਹਾ ਸੰਸਾਰ ਹੈ ਸਾਰਾ।
ਅੰਮ੍ਰਿਤ ਰਸ ਸਭ ਜੱਗ ਨੂੰ ਦੇਵੇਂ
ਆਨੰਦ ਹੋਰੋਂ ਕੋਈ ਪਾਵੇ ਨਾਹੀਂ।

**ਸਦੈਵੰ ਸਰੂਪ ਹੈਂ॥ ਅਭੇਦੀ ਅਨੂਪ ਹੈਂ॥**
**ਸਮਸਤੋ ਪਰਾਜ ਹੈਂ॥ ਸਦਾ ਸਰਬ ਸਾਜ ਹੈਂ॥ ੧੨੬॥**

ਤੇਰੀ ਹੋਂਦ ਸਦੀਵੀ ਹੇ ਪ੍ਰਭ
ਤੇਰਾ ਨਾਸ਼ ਕਦੇ ਨਾ ਹੋਵੇ।
ਤੇਰੇ ਜਿਹਾ ਹੋਰ ਨਹੀਂ ਕੋਈ
ਤੇਰੇ ਤੁਲ ਨਾ ਕੋਈ ਖਲੋਵੇ।
ਜੇਤੂ ਜੱਗ ਵਿਚ ਹੈਂ ਤੂੰ ਵੱਡਾ
ਕਿਸੇ ਤੋਂ ਕਦੇ ਨਾ ਜਾਏਂ ਹਰਾਇਆ।
ਸਦਾ ਸਦਾ ਤੂੰ ਹੀ ਹੈਂ ਸਿਰਜਕ
ਸਭ ਜੱਗ ਰਚਿਆ ਤੁਧ ਹੀ ਹੋਵੇ।

**ਸਮਸਤੁਲ ਸਲਾਮ ਹੈਂ॥ ਸਦੈਵਲ ਅਕਾਮ ਹੈਂ॥**
**ਨ੍ਰਿਬਾਧ ਸਰੂਪ ਹੈਂ॥ ਅਗਾਧ ਹੈਂ ਅਨੂਪ ਹੈਂ॥ ੧੨੭॥**

ਸਹੀ ਸਲਾਮਤ ਸਭ ਨੂੰ ਰੱਖੇਂ
ਸਭਨਾਂ ਦੁੱਖ ਮਿਟਾਵੇਂ ਸਦ ਹੀ।
ਇੱਛਾ ਤੇਰੇ ਰਿਦੇ ਨਹੀਂ ਕੋਈ
ਕਾਮਨਾ ਰਹਿਤ ਰਹੇਂ ਤੂੰ ਸਦ ਹੀ।
ਜੋ ਤੂੰ ਚਾਹੇਂ ਸੋ ਕਰ ਸਕਦੈਂ
ਕੋਈ ਨਾ ਰੋਕ ਰੁਕਾਵਟ ਪਾਵੇ।
ਤੇਰਾ ਰੂਪ ਅਥਾਹ ਹੈ ਪ੍ਰਭ ਜੀ
ਤੁਲਨਾ ਰਹਿਤ ਰਹੇਂ ਤੂੰ ਸਦ ਹੀ।

**ਓਅੰ ਆਦਿ ਰੂਪੇ॥ ਅਨਾਦਿ ਸਰੂਪੇ॥**
**ਅਨੰਗੀ ਅਨਾਮੇ॥ ਤ੍ਰਿਭੰਗੀ ਤ੍ਰਿਕਾਮੇ॥ ੧੨੮॥**



Sri Satguru Jagjit Singh Ji eLibrary NamdhariElibrary@gmail.com

ਰੂਹ ਸਭ ਜੱਗ ਦੀ ਤੂੰ ਹੈਂ ਪ੍ਰਭ ਜੀ
ਆਦਿ ਤੇਰੇ ਨੂੰ ਕੋਈ ਨਾ ਜਾਣੇ।
ਮੁੱਢ ਤੇਰਾ ਕੋਈ ਜਾਣ ਨਹੀਂ ਸਕਦਾ
ਆਦਿ ਰਹਿਤ ਨਿਜ ਰੂਪ ਨੂੰ ਮਾਣੇ।
ਤਨ ਤੇਰੇ ਦੀ ਹੋਂਦ ਨਹੀਂ ਕੋਈ
ਨਾਮ ਤੇਰਾ ਵੀ ਨਹੀਂ ਕੋਈ ਪਿਆਰੇ।
ਤ੍ਰੈਲੋਕੀ ਨੂੰ ਨਾਸ਼ ਵੀ ਕਰਦੈਂ
ਫਿਰ ਇੱਛਾ ਪੂਰਕ ਸਭ ਤੁਧ ਪਛਾਣੇ।

ਤ੍ਰਿਬਰਗੰ ਤ੍ਰਿਬਾਧੇ॥ ਅਗੰਜੇ ਅਗਾਧੇ॥
ਸੁਭੰ ਸਰਬ ਭਾਗੇ॥ ਸੁ ਸਰਬਾ ਅਨੁਰਾਗੇ॥ ੧੨੯॥

ਹੇ ਪ੍ਰਭ ਜੀ ਤੇਰੀ ਹਸਤੀ ਅੰਦਰ
ਧਰਮ ਅਰਥ ਤੇ ਕਾਮ ਸਮਾਏ।
ਸਭ ਥਾਈਂ ਤੇਰਾ ਝੰਡਾ ਝੁੱਲੇ
ਜੀਵ ਜੰਤ ਸਭ ਵੱਸ ਰਖਾਏ।
ਅਜਿੱਤ ਰੂਪ ਹੈ ਤੇਰਾ ਪ੍ਰਭ ਜੀ
ਥਾਹ ਤੇਰਾ ਕੋਈ ਪਾ ਨਾ ਸਕੇ।
ਸਰੂਪ ਸਭਸ ਦਾ ਤੂੰ ਹੈਂ ਪਿਆਰੇ
ਪਿਆਰ ਤੇਰੇ ਤੋਂ ਸਭ ਜੱਗ ਪਾਏ।

ਤ੍ਰਿਭੁਗਤ ਸਰੂਪ ਹੈਂ॥ ਅਛਿੱਜ ਹੈਂ ਅਛੂਤ ਹੈਂ॥
ਕਿ ਨਰਕੰ ਪ੍ਰਣਾਸ ਹੈਂ॥ ਪ੍ਰਿਥੀਉਲ ਪ੍ਰਵਾਸ ਹੈਂ॥ ੧੩੦॥

ਹੇ ਪ੍ਰਭ ਜੀ, ਤੇਰੀ ਮੂਰਤ ਸਦਕਾ
ਤੋੜ ਨਾ ਸਕੇ ਨਾ ਛੋਹ ਕੋਈ ਜਾਵੇ।
ਕਦੇ ਪੁਰਾਣਾ ਹੋਵੇਂ ਨਾ ਤੂੰ
ਤੋੜ ਨਾ ਸਕੇ ਕੋਈ ਤੁਧ ਧਿਙਾਣੇ।
ਤੇਰੇ ਵਿਚ ਹੈ ਸ਼ਕਤੀ ਐਸੀ
ਨਰਕ ਦਾ ਨਾਸ਼ ਕਰਾ ਜੋ ਸਕਦੀ।
ਜੱਗ ਵਿਚ ਸਰਬ ਵਿਆਪਕ ਹੈਂ ਤੂੰ
ਧਰਤ ਵਾਸ ਵੀ ਤੂੰ ਪਿਆ ਮਾਣੇ।



Sri Satguru Jagjit Singh Ji eLibrary NamdhariElibrary@gmail.com

ਨਿਰੁਕਤ ਪ੍ਰਭਾ ਹੈਂ॥ ਸਦੈਵੰ ਸਦਾ ਹੈਂ॥
ਬਿਭੁਗਤਿ ਸਰੂਪ ਹੈਂ॥ ਪ੍ਰਜੁਗਤ ਅਨੂਪ ਹੈਂ॥ ੧੩੧॥

ਤੇਰਾ ਤੇਜ ਅਜਿਹਾ ਪ੍ਰਭ ਜੀ
ਬਿਆਨ ਕਿਸੇ ਤੋਂ ਹੋ ਨਹੀਂ ਸਕਦਾ।
ਸਦੀਵ ਕਾਲ ਸਥਿਰ ਤੂੰ ਰਹਿੰਦਾ
ਕੋਈ ਤੇਰੀ ਹੋਂਦ ਮਿਟਾ ਨਹੀਂ ਸਕਦਾ।
ਅਨੰਦ ਦਾਤਾ ਤੂੰ ਜੀਵਾਂ ਸਭਨਾਂ ਦਾ
ਸੁੱਖ ਤੇਰੇ ਤੋਂ ਸਭ ਹੀ ਪਾਵਣ।
ਸਭਨਾਂ ਵਿਚ ਸਮਾਇਆ ਫਿਰ ਵੀ
ਤੁਲ ਤੇਰੇ ਕੋਈ ਹੋ ਨਹੀਂ ਸਕਦਾ।

ਨਿਰੁਕਤਿ ਸਦਾ ਹੈਂ॥ ਬਿਭੁਗਤਿ ਪ੍ਰਭਾ ਹੈਂ॥
ਅਨਉਕਤਿ ਸਰੂਪ ਹੈਂ॥ ਪ੍ਰਜੁਗਤਿ ਅਨੂਪ ਹੈਂ॥ ੧੩੨॥

ਕਥਨ ਤੇਰਾ ਕੋਈ ਕਰ ਨਹੀਂ ਸਕਦਾ
ਅਕਥ ਤੇਰੀ ਹੈ ਹਸਤੀ ਪ੍ਰਭ ਜੀ।
ਵਡਿਆਈ ਤੇਰੀ ਕੋਈ ਕਹਿ ਨਹੀਂ ਸਕਦਾ
ਆਨੰਦਦਾਇਕ ਤੇਰੀ ਹਸਤੀ ਪ੍ਰਭ ਜੀ।
ਸਭ ਜੀਵਾਂ ਦੇ ਵਿਚ ਸਮਾਇਆ
ਤੁਧ ਜੇਹਾ ਕੋਈ ਵੱਡਾ ਨਹੀਂ ਹੈ।
ਰੂਪ ਤੇਰਾ ਹੈ ਕਥਨੋਂ ਬਾਹਰ
ਕਥੀ ਨਾ ਜਾਏ ਤੇਰੀ ਹਸਤੀ ਪ੍ਰਭ ਜੀ।

## ਚਾਚਰੀ ਛੰਦ॥

ਅਭੰਗ ਹੈਂ॥ ਅਨੰਗ ਹੈਂ॥
ਅਭੇਖ ਹੈਂ॥ ਅਲੇਖ ਹੈਂ॥ ੧੩੩॥
ਅਭਰਮ ਹੈਂ। ਅਕਰਮ ਹੈਂ॥
ਅਨਾਦਿ ਹੈਂ॥ ਜੁਗਾਦਿ ਹੈਂ॥ ੧੩੪॥

ਦੇਹੀ ਰਹਿਤ ਤੂੰ ਹੈ ਮੇਰੇ ਪ੍ਰਭ ਜੀ
ਤੂੰ ਆਪਾ ਨਾਸ਼ ਕਰਾ ਨਹੀਂ ਸਕਦਾ।



Sri Satguru Jagjit Singh Ji eLibrary NamdhariElibrary@gmail.com

ਤੇਰਾ ਭੇਖ ਪਹਿਰਾਵਾ ਨਹੀਂ ਕੋਈ
ਚਿਤ੍ਰ ਤੇਰਾ ਕੋਈ ਵਾਹ ਨਹੀਂ ਸਕਦਾ।
ਹੇ ਕਰਤਾਰ ਤੂੰ ਭਰਮ ਰਹਿਤ ਹੈਂ
ਵਿਚ ਕਰਮਾਂ ਦੇ ਲੀਨ ਨਾ ਹੋਵੇਂ।
ਜੁਗਾਂ ਦੇ ਆਦਿ ਤੋਂ ਹੋਂਦ ਹੈ ਤੇਰੀ
ਆਦਿ ਤੇਰਾ ਕੋਈ ਪਾ ਨਹੀਂ ਸਕਦਾ।

ਅਜੈ ਹੈਂ।। ਅਭੈ ਹੈਂ।।
ਅਭੂਤ ਹੈਂ।। ਅਧੂਤ ਹੈਂ।। ੧੩੫।।
ਅਨਾਸ ਹੈਂ।। ਉਦਾਸ ਹੈਂ।।
ਅਧੰਧ ਹੈਂ।। ਅਬੰਧ ਹੈਂ।। ੧੩੬।।

ਤੂੰ ਅਜਿੱਤ ਕਦੇ ਜਿੱਤਿਆ ਨਾ ਜਾਵੇਂ
ਨਾਸ਼ ਰਹਿਤ ਅਬਿਨਾਸ਼ੀ ਕਹੀਏ।
ਪੰਜ ਤੱਤੀ ਨਹੀਂ ਮੂਰਤ ਤੇਰੀ
ਸਥਿਰ ਰੂਪ ਨਿਹਚਲ ਸਦ ਕਹੀਏ।
ਨਾਸ਼ ਰਹਿਤ ਤੇ ਮੋਹ ਵਿਹੂਣਾ
ਜੱਗ ਧੰਧਿਆਂ ਤੋਂ ਮੁਕਤ ਸਦਾ ਹੀ।
ਬੰਧਨਾਂ ਤੋਂ ਸਦ ਰਹੇਂ ਸੁਤੰਤ੍ਰ
ਰੂਪ ਅਟੱਲ ਤੇਰਾ ਸਦ ਹੀ ਕਹੀਏ।

ਅਭਗਤ ਹੈਂ।। ਬਿਰਕਤ ਹੈਂ।।
ਅਨਾਸ ਹੈਂ।। ਪ੍ਰਕਾਸ ਹੈਂ।। ੧੩੭।।
ਨਿਚਿੰਤ ਹੈਂ।। ਸੁਨਿੰਤ ਹੈਂ।।
ਅਲਿੱਖ ਹੈਂ।। ਅਦਿੱਖ ਹੈਂ।। ੧੩੮।।

ਮੋਹ ਵਿਹੂਣਾ ਰੂਪ ਹੈ ਤੇਰਾ
ਤੈਨੂੰ ਜੱਗ ਦੀ ਖਿੱਚ ਨਾ ਕੋਈ।
ਨਾਸ਼ ਤੇਰਾ ਕਦੇ ਹੋ ਨਹੀਂ ਸਕਦਾ
ਪ੍ਰਕਾਸ਼ ਰੂਪ ਤੈਨੂੰ ਤਕਦੀ ਲੋਈ।
ਚਿੰਤਾ ਰਹਿਤ ਸਦਾ ਹੈਂ ਰਹਿੰਦਾ
ਤੇਰਾ ਰੂਪ ਸਦੀਵੀ ਕਹੀਏ।



Sri Satguru Jagjit Singh Ji eLibrary NamdhariElibrary@gmail.com

ਅਦ੍ਰਿਸ਼ਟ ਰੂਪ ਹੈ ਤੇਰਾ ਪ੍ਰਭ ਜੀ
ਤੁਧ ਬਾਰੇ ਲਿਖ ਸਕੇ ਨ ਕੋਈ।

ਅਲੇਖ ਹੈਂ॥ ਅਭੇਖ ਹੈਂ॥
ਅਢਾਹ ਹੈਂ॥ ਅਗਾਹ ਹੈਂ॥ ੧੩੯॥
ਅਸੰਭ ਹੈਂ॥ ਅਗੰਭ ਹੈਂ॥
ਅਨੀਲ ਹੈਂ॥ ਅਨਾਦ ਹੈਂ॥ ੧੪੦॥

ਤੇਰਾ ਚਿਤ੍ਰ ਨਾ ਜਾਏ ਬਣਾਇਆ
ਤੇਰਾ ਇਕ ਪਹਿਰਾਵਾ ਨਹੀਂ ਕੋਈ
ਕਿਸੇ ਦੇ ਢਾਹਿਆਂ ਢਹਿ ਨਹੀਂ ਸਕਦਾ
ਅਟੁੱਟ ਰੂਪ ਤੇਰਾ ਪ੍ਰਭ ਸੋਈ।
ਜਨਮ ਕਿਸੇ ਤੋਂ ਹੋਇਆ ਨਹੀਂ ਤੁਧ
ਪਹੁੰਚ ਨਾ ਪਾਵੇ ਕੋਈ ਤੇਰੇ ਤੱਕ।
ਰੂਪ ਰੰਗ ਤੋਂ ਰਹੇਂ ਨਿਆਰਾ
ਆਦਿ ਤੇਰਾ ਪਾ ਸਕੇ ਨਾ ਕੋਈ।

ਅਨਿੱਤ ਹੈਂ॥ ਸੁਨਿੱਤ ਹੈਂ॥
ਅਜਾਤ ਹੈਂ॥ ਅਜ਼ਾਦ ਹੈਂ॥ ੧੪੧॥

ਦ੍ਰਿਸ਼ਟਮਾਨ ਤੋਂ ਭਿੰਨ ਰੂਪ ਹੈਂ
ਸਦਾ ਸਦ ਕਾਇਮ ਤੇਰੀ ਹਸਤੀ।
ਨਾਸ਼ ਕਦੇ ਵੀ ਹੋਵੇਂ ਨਾਹੀਂ
ਅਬਿਨਾਸ਼ੀ ਰੂਪ ਹੈ ਤੇਰੀ ਹਸਤੀ।
ਸ੍ਵੈ ਪ੍ਰਕਾਸ਼ਤ ਰੂਪ ਹੈ ਤੇਰਾ
ਜੰਮਿਆ ਕਿਸੇ ਤੋਂ ਨਾ ਤੁਧ ਕਹੀਏ।
ਜਾਤ ਪਾਤ ਤੇਰੀ ਨਹੀਂ ਕੋਈ
ਰਹੇ ਸੁਤੰਤਰ ਤੇਰੀ ਹਸਤੀ।

## ਚਰਪਟ ਛੰਦ॥ ਤ੍ਵ ਪ੍ਰਸਾਦਿ॥

ਸਰਬੰ ਹੰਤਾ॥ ਸਰਬੰ ਗੰਤਾ॥
ਸਰਬੰ ਖਿਆਤਾ॥ ਸਰਬੰ ਗਿਆਤਾ॥ ੧੪੨॥



Sri Satguru Jagjit Singh Ji eLibrary NamdhariElibrary@gmail.com

ਪ੍ਰਭ ਜੀ ! ਤੂੰ ਸਭ ਜੀਵਾਂ ਤਾਈਂ
ਮਾਰਨ ਦੇ ਸਮਰੱਥ ਹੈਂ ਪਿਆਰੇ।
ਪਹੁੰਚ ਤੇਰੀ ਦੇ ਘੇਰੇ ਅੰਦਰ
ਜੀਵ ਜਗਤ ਦੇ ਹਨ ਇਹ ਸਾਰੇ।
ਅੰਤਰਜਾਮੀ ਹੈਂ ਪ੍ਰਭ ਪ੍ਰੀਤਮ
ਸਭ ਦੇ ਦਿਲਾਂ ਦੀ ਜਾਣ ਤੂੰ ਲੈਂਦਾ।
ਸਭ ਥਾਵੇਂ ਹੋਏ ਤੇਰੀ ਚਰਚਾ
ਪ੍ਰਸਿੱਧ ਜਗਤ ਵਿਚ ਤੂੰ ਪ੍ਰਭ ਪਿਆਰੇ।

**ਸਰਬੰ ਹਰਤਾ॥ ਸਰਬੰ ਕਰਤਾ॥**
**ਸਰਬੰ ਪ੍ਰਾਣੰ॥ ਸਰਬੰ ਤ੍ਰਾਣੰ॥ ੧੪੩॥**

ਸਭ ਜੀਵਾਂ ਦਾ ਘੜਨਹਾਰ ਤੂੰ
ਨਾਸ਼ ਕਰਨ ਸਮਰਥ ਵੀ ਤੂੰ ਹੀ।
ਸਰਬ ਵਿਆਪੀ ਹੈਂ ਪ੍ਰਭ ਮੇਰੇ
ਜੱਗ ਦੇ ਫਰਜ਼ ਨਿਭਾਵੇਂ ਤੂੰ ਹੀ।
ਤੇਰੇ ਤਾਣ ਹੈ ਜਗਤ ਖਲੋਤਾ
ਪਰ ਨਿਰਲੇਪ ਰਹੇ ਨਿਤ ਸੁਰਤੀ ਤੇਰੀ।
ਸਭ ਜੀਵਾਂ ਵਿਚ ਹੋਂਦ ਹੈ ਤੇਰੀ
ਸਭ ਦੀ ਜਿੰਦ ਜਾਨ ਹੈਂ ਤੂੰ ਹੀ।

**ਸਰਬੰ ਕਰਮੰ॥ ਸਰਬੰ ਧਰਮੰ॥**
**ਸਰਬੰ ਜੁਗਤਾ॥ ਸਰਬੰ ਮੁਕਤਾ॥ ੧੪੪॥**

ਸਭ ਕੰਮਾਂ ਵਿਚ ਤੇਰੀ ਸ਼ਕਤੀ
ਸਾਰੇ ਫਰਜ਼ ਨਿਭਾਵੇਂ ਤੂੰ।
ਸਰਬ ਵਿਆਪਕ ਹੋਂਦ ਹੈ ਤੇਰੀ
ਸਭਨਾਂ ਵਿਚ ਰਹਾਵੇਂ ਤੂੰ।
ਸਭਨਾਂ ਨਾਲ ਸਾਂਝ ਹੈ ਤੇਰੀ
ਜੱਗ ਸਾਰੇ ਵਿਚ ਰਵਿਆ ਹੈਂ ਪ੍ਰਭ।
ਨਿਰਲੇਪ ਰਹੇਂ ਤੂੰ ਸਭ ਤੋਂ ਵੀ ਫਿਰ
ਵੱਖਰਾ ਸਦਾ ਰਹਾਵੇਂ ਤੂੰ।



Sri Satguru Jagjit Singh Ji eLibrary NamdhariElibrary@gmail.com

## ਰਸਾਵਲ ਛੰਦ॥ ਤ੍ਵ ਪ੍ਰਸਾਦਿ॥

ਨਮੋ ਨਰਕ ਨਾਸੇ॥ ਸਦੈਵੰ ਪ੍ਰਕਾਸੇ॥
ਅਨੰਗੰ ਸਰੂਪੇ॥ ਅਭੰਗੰ ਬਿਭੂਤੇ॥ ੧੪੫॥

ਹੇ ਪ੍ਰਭ ਜੀ! ਤੈਨੂੰ ਨਮਸਕਾਰ ਹੈ
ਨਰਕ ਦਾ ਨਾਸ਼ ਕਰਾਵੇਂ ਤੂੰ।
ਪ੍ਰਕਾਸ਼ ਸਰੂਪ ਹੇ ਪ੍ਰਭ ਜੀ ਮੇਰੇ
ਨਿੱਤ ਚਾਨਣ ਸਭਸ ਦਿਵਾਵੇਂ ਤੂੰ।
ਦੇਹ ਰਹਿਤ ਪਰਮਾਤਮ ਸੁਆਮੀ
ਨਮਸਕਾਰ ਸਦ ਕਰੀਏ ਤੁਧ ਨੂੰ।
ਅਮਰ ਸਰੂਪ ਪ੍ਰਤਾਪ ਹੈ ਤੇਰਾ
ਕਦੇ ਨ ਨਾਸ਼ ਕਰਾਵੇਂ ਤੂੰ।

ਪ੍ਰਮਾਥੰ ਪ੍ਰਮਾਥੇ॥ ਸਦਾ ਸਰਬ ਸਾਥੇ॥
ਅਗਾਧ ਸਰੂਪੇ॥ ਨ੍ਰਿਬਾਧ ਬਿਭੂਤੇ॥ ੧੪੬॥

ਜੋ ਹੋਰਾਂ ਨੂੰ ਦੁਖੀ ਹਨ ਕਰਦੇ
ਉਨ੍ਹਾਂ ਨੂੰ ਦੁਖੀ ਕਰਾਵੇਂ ਤੂੰ।
ਸਭਨਾਂ ਦੇ ਅੰਗ ਸੰਗ ਹੈਂ ਪਿਆਰੇ
ਸਦਾ ਹੀ ਸਾਥ ਨਿਭਾਵੇਂ ਤੂੰ।
ਅਥਾਹ ਸਰੂਪ ਹੈ ਤੇਰਾ ਪ੍ਰਭ ਜੀ
ਥਾਹ ਤੇਰਾ ਕੋਈ ਪਾ ਨਹੀਂ ਸਕਦਾ।
ਤੇਜ ਪ੍ਰਤਾਪ ਅਪਨਾ ਹੇ ਪ੍ਰਭ ਜੀ
ਬੰਧਨ ਰਹਿਤ ਰਖਾਵੇਂ ਤੂੰ।

ਅਨੰਗੀ ਅਨਾਮੇ॥ ਤ੍ਰਿਭੰਗੀ ਤ੍ਰਿਕਾਮੇ॥
ਨ੍ਰਿਭੰਗੀ ਸਰੂਪੇ॥ ਸਰਬੰਗੀ ਅਨੂਪੇ॥ ੧੪੭॥

ਹੇ ਪ੍ਰਭ ਜੀ ਤੁਸੀਂ ਦੇਹ ਰਹਿਤ ਹੋ
ਨਾਮ ਵੀ ਤੁਸਾਂ ਨਹੀਂ ਕੋਈ ਰਖਾਇਆ।
ਨਾਸ਼ ਵੀ ਕਰੇਂ ਸ੍ਰਿਸ਼ਟੀ ਦਾ ਤੂੰ
ਇੱਛਾਪੂਰਕ ਵੀ ਤੂੰ ਹੀ ਕਹਾਇਆ।



Sri Satguru Jagjit Singh Ji eLibrary NamdhariElibrary@gmail.com

ਨਾਸ਼ ਰਹਿਤ ਅਬਿਨਾਸ਼ੀ ਹੈਂ ਤੂੰ
ਪਰ ਆਕਾਰ ਤੇਰਾ ਸੰਪੂਰਨ ਪ੍ਰਭ ਜੀ।
ਤੁਧ ਜਿਹਾ ਸੁੰਦਰ ਰੂਪ ਜਗਤ ਵਿਚ
ਹੋਰ ਕਿਸੇ ਨਾ ਮੂਲੋਂ ਪਾਇਆ।

ਨ ਪੋਤ੍ਰੈ ਨਾ ਪੁਤ੍ਰੈ ॥ ਨ ਸਤ੍ਰੈ ਨ ਮਿਤ੍ਰੈ ॥
ਨ ਤਾਤੈ ॥ ਨਾ ਮਾਤੈ ॥
ਨਾ ਜਾਤੈ ਨਾ ਪਾਤੈ ॥ ੧੪੮ ॥
ਪੁੱਤ੍ਰ ਪੋਤ੍ਰਾ ਕੋਈ ਨਹੀਂ ਤੇਰਾ
ਨਾ ਕੋਈ ਮਿਤ੍ਰ ਤੇ ਨਾ ਕੋਈ ਵੈਰੀ।
ਨਾ ਕੋਈ ਮਾਤ ਪਿਤਾ ਹੈ ਤੇਰਾ,
ਨਾ ਕੋਈ ਕੁਲ ਨ ਜਾਤ ਹੈ ਤੇਰੀ

ਨ੍ਰਿਸਾਕੰ ਸਰੀਕ ਹੈ ॥ ਅਮਿਤੋ ਅਮੀਕ ਹੈਂ ॥
ਸਦੈਵੰ ਪ੍ਰਭਾ ਹੈਂ ॥ ਅਜੈ ਹੈਂ ਅਜਾ ਹੈਂ ॥ ੧੪੯ ॥

ਸਾਕ ਅੰਗ ਸ਼ਰੀਕ ਵੀ ਕੋਈ ਨਹੀਂ
ਬੇਅੰਤ ਮੂਰਤ ਤੇਰੀ ਅਤਿ ਡੂੰਘਰੀ
ਜਨਮ ਮਰਨ ਤੋਂ ਰਹਿਤ ਹੈਂ ਪ੍ਰਭ ਜੀ,
ਸਦਾ ਅਜਿੱਤ ਮੂਰਤ ਹੈ ਤੇਰੀ।

## ਭਗਾਵਤੀ ਛੰਦ ॥ ਤ੍ਵ ਪ੍ਰਸਾਦਿ ॥

ਕਿ ਜ਼ਾਹਰ ਜ਼ਹੂਰ ਹੈਂ ॥ ਕਿ ਹਾਜ਼ਰ ਹਜ਼ੂਰ ਹੈਂ ॥
ਹਮੇਸੁਲ ਸਲਾਮ ਹੈਂ ॥ ਸਮਸਤੁਲ ਕਲਾਮ ਹੈਂ ॥ ੧੫੦ ॥

ਪ੍ਰਤੱਖ ਰੂਪ ਸਦ ਵਿਚਰੇਂ ਹੇ ਪ੍ਰਭ
ਪ੍ਰਕਾਸ਼ ਤੇਰਾ ਸਦ ਰਹਿੰਦਾ ਸਾਹਵੇਂ।
ਸਰਬ ਵਿਆਪੀ ਹਸਤੀ ਤੇਰੀ
ਮੌਜੂਦ ਰਹੇਂ ਤੂੰ ਸਭਨੀ ਥਾਵੇਂ।
ਹੋਂਦ ਮਿਟੇ ਨਾ ਕਦੇ ਵੀ ਤੇਰੀ
ਸਦਾ ਸਲਾਮਤ ਰੂਪ ਹੈ ਤੇਰਾ।
ਸਭ ਸ੍ਰਿਸ਼ਟੀ ਦੇ ਜੀਵਾਂ ਸਦ ਹੀ
ਗੁਣ ਤੇਰੇ ਹਨ ਨਿੱਤ ਨਿੱਤ ਗਾਵੇਂ।



Sri Satguru Jagjit Singh Ji eLibrary NamdhariElibrary@gmail.com

ਕਿ ਸਾਹਿਬ ਦਿਮਾਗ਼ ਹੈਂ॥ ਕਿ ਹੁਸਨੁਲ ਚਰਾਗ਼ ਹੈਂ॥
ਕਿ ਕਾਮਲ ਕਰੀਮ ਹੈਂ॥ ਕਿ ਰਾਜ਼ਕ ਰਹੀਮ ਹੈਂ॥ ੧੫੧॥
ਕਿ ਰੋਜ਼ੀ ਦਿਹਿੰਦ ਹੈਂ॥ ਕਿ ਰਾਜ਼ਕ ਰਹਿੰਦ ਹੈਂ॥
ਕਰੀਮੁਲ ਕਮਾਲ ਹੈਂ॥ ਕਿ ਹੁਸਨਲ ਜਮਾਲ ਹੈਂ॥ ੧੫੨॥

ਉੱਚ ਬੁੱਧੀ ਦਾ ਸੁਾਮੀ ਹੈਂ ਤੂੰ
ਨਿੱਤ ਚਮਕ ਦਿਖਾਵੇ ਹੁਸਨ ਜੋ ਤੇਰਾ।
ਪੂਰਨ ਰੂਪ ਬਖ਼ਸ਼ਿੰਦ ਹੈਂ ਹੇ ਪ੍ਰਭੂ
ਰਾਜ਼ਕ ਰੂਪ ਦਇਆਲੂ ਤੇਰਾ।
ਸਭ ਲਈ ਰਿਜ਼ਕ ਦਾ ਦਾਤਾ ਤੂੰ ਹੈਂ
ਮੁਕਤਿ ਦਾਤ ਵੀ ਤੈਥੋਂ ਮਿਲਦੀ।
ਭੰਡਾਰ ਭਰੇ ਬਖਸ਼ਿਸ਼ ਦੇ ਤੇਰੇ
ਸੁੰਦਰੋਂ ਸੁੰਦਰ ਰੂਪ ਹੈ ਤੇਰਾ।

ਗ਼ਨੀਮੁਲ ਸ਼ਿਰਾਜ ਹੈਂ॥ ਗ਼ਰੀਬੁਲ ਨਿਵਾਜ਼ ਹੈਂ॥
ਹਰੀਫ਼ੁਲ ਸ਼ਿਕਨ ਹੈਂ॥ ਹਿਰਾਸੁਲ ਫ਼ਿਕੰਨ ਹੈਂ॥ ੧੫੩॥
ਕਲੰਕੰ ਪ੍ਰਣਾਸ ਹੈਂ॥ ਸਮਸਤੁਲ ਨਿਵਾਸ ਹੈਂ॥
ਅਗੰਜੁਲ ਗ਼ਨੀਮ ਹੈਂ॥ ਰਜ਼ਾਇਕ ਰਹੀਮ ਹੈਂ॥ ੧੫੪॥

ਵੈਰੀਆਂ ਤੋਂ ਨਿੱਤ ਹਾਲਾ ਲੈਂਦੈਂ
ਗਰੀਬ ਨਿਵਾਜ਼ ਸਰੂਪ ਹੈ ਤੇਰਾ।
ਅੜੀ ਅੜੀਅਲ ਦੀ ਤੋੜ ਹੈਂ ਦੇਂਦਾ
ਭੈ ਤੋਂ ਰਹਿਤ ਸਰੂਪ ਹੈ ਤੇਰਾ।
ਦਾਗ ਕਲੰਕ ਦੇ ਦੂਰ ਕਰੇਂ ਤੂੰ
ਸਰਬ ਵਿਆਪੀ ਹੋਂਦ ਹੈ ਤੇਰੀ।
ਅਜਿੱਤ ਰਹੇਂ ਤੂੰ ਸਨਮੁਖ ਵੈਰੀ
ਦਾਤਾਰ ਪ੍ਰਭੂ ! ਦਇਆ ਰੂਪ ਹੈ ਤੇਰਾ

ਸਮਸਤੁਲ ਜ਼ੁਬਾਂ ਹੈਂ॥ ਕਿ ਸਾਹਿਬ ਕਿਰਾਂ ਹੈਂ॥
ਕਿ ਨਰਕੰ ਪ੍ਰਣਾਸ ਹੈਂ॥ ਬਹਿਸਤੁਲ ਨਿਵਾਸ ਹੈਂ॥ ੧੫੫॥
ਕਿ ਸਰਬੁਲ ਗਵੰਨ ਹੈਂ॥ ਹਮੇਸੁਲ ਰਵੰਨ ਹੈਂ॥
ਤਮਾਮੁਲ ਤਮੀਜ਼ ਹੈਂ॥ ਸਮਸਤੁਲ ਅਜ਼ੀਜ਼ ਹੈਂ॥ ੧੫੬॥



Sri Satguru Jagjit Singh Ji eLibrary NamdhariElibrary@gmail.com

ਜੱਗ ਰਸਨਾ ਤੋਂ ਤੂੰ ਹੀ ਬੋਲੇਂ
ਜੱਗ ਰਸਨਾ ਦਾ ਸੁਆਮੀ ਤੂੰ ਹੀ।
ਦੀਰਘ ਦੁੱਖ ਤੁਧ ਨਿਕਟ ਨਾ ਆਵੇ
ਸੁਖ ਸਵਰਗ ਨਿੱਤ ਮਾਣੇਂ ਤੂੰ ਹੀ।
ਸਭ ਜੀਵਾਂ ਤੱਕ ਪਹੁੰਚ ਹੈ ਤੇਰੀ
ਸਦਾ ਆਨੰਦ ਸਰੂਪ ਹੈ ਤੇਰਾ।
ਸੱਭੇ ਜੀਵ ਤੁਧ ਪਿਆਰ ਨੇ ਕਰਦੇ
ਸਭਨਾਂ ਤਾਈਂ ਪਛਾਣੇਂ ਤੂੰ ਹੀ।

**ਪਰੰ ਪਰਮ ਈਸ ਹੈਂ॥**
**ਸਮਸਤੁਲ ਅਦੀਸ ਹੈਂ॥**
**ਅਦੇਸੁਲ ਅਲੇਖ ਹੈਂ॥**
**ਹਮੇਸੁਲ ਅਭੇਖ ਹੈਂ॥ ੧੫੭॥**

ਸਭ ਤੋਂ ਉੱਚਾ ਸੁਆਮੀ ਤੂੰ ਹੈਂ
ਆਦਿ ਕਾਲ ਤੋਂ ਮਾਲਕ ਤੂੰ ਹੀਂ।
ਕਿਸੇ ਇਕ ਦੇਸ਼ ਨਿਵਾਸ ਨਹੀਂ ਤੇਰਾ
ਭਾਵੇਂ ਸਭ ਦਾ ਪਾਲਕ ਤੂੰ ਹੀਂ।
ਕਿਸੇ ਵਿਚ ਸਮੱਰਥਾ ਨਹੀਂ ਏ
ਮੂਰਤ ਲਵੇ ਬਣਾਏ ਜੋ ਤੇਰੀ।
ਸਰਬ ਕਾਲੀ ਪਹਿਨਣ ਕੀ ਤੇਰਾ
ਇਹ ਕੁਝ ਜਾਣੇਂ ਕੇਵਲ ਤੂੰ ਹੀਂ।

**ਜ਼ਮੀਨੁਲ ਜ਼ਮਾਂ ਹੈਂ॥ ਅਮੀਕੁਲ ਇਮਾਂ ਹੈਂ॥**
**ਕਰੀਮੁਲ ਕਮਾਲ ਹੈਂ॥ ਕਿ ਜੁਰਅਤਿ ਜਮਾਲ ਹੈਂ॥ ੧੫੮॥**

ਧਰਤ ਅਕਾਸ਼ ਨਿਵਾਸ ਹੈ ਤੇਰਾ
ਸਭ ਥਾਈਂ ਹੈ ਤਿਰਾ ਬਸੇਰਾ।
ਤੇਰੀ ਰਮਜ਼ ਹੈ ਅਤਿ ਡੂੰਘੇਰੀ
ਭੇਦ ਸਕੇ ਨਾ ਪਾ ਕੋਈ ਤੇਰਾ।
ਤੂੰ ਬਖਸ਼ਿੰਦ ਸੁਆਮੀ ਹੈਂ ਸਭ ਦਾ
ਬਖਸ਼ਿਸ਼ ਤੇਰੀ ਹੋਵੇ ਸਭ 'ਤੇ।



Sri Satguru Jagjit Singh Ji eLibrary NamdhariElibrary@gmail.com

ਅਤਿ ਵੱਡਾ ਸਾਹਸ ਹੈ ਤੁਧ ਵਿਚ
ਸਰੂਪ ਹੈ ਸੁੰਦਰੋਂ ਸੁੰਦਰ ਤੇਰਾ।

**ਕਿ ਅਚਲੰ ਪ੍ਰਕਾਸ ਹੈਂ॥ ਕਿ ਅਮਿਤੋ ਸੁਬਾਸ ਹੈਂ॥**
**ਕਿ ਅਜਬ ਸਰੂਪ ਹੈਂ॥ ਕਿ ਅਮਿਤੋ ਬਿਭੂਤ ਹੈਂ॥ ੧੫੯॥**

ਪ੍ਰਕਾਸ਼ ਤੇਰਾ ਕਦੇ ਘਟਦਾ ਨਹੀਂ ਏ
ਸਦਾ ਸਥਿਰ ਰਹੇ ਇਕਸਾਰ।
ਅਥਾਹ ਸੁਗੰਧੀ ਦਾ ਤੂੰ ਸੁਆਮੀ
ਮਹਿਕ ਤੇਰੀ ਮਿਣਤੀ ਤੋਂ ਬਾਹਰ।
ਰੂਪ ਤੇਰੇ ਦਾ ਕਥਨ ਨ ਹੋਵੇ
ਅਚਰਜ ਰੂਪ ਦੇ ਸੁਆਮੀ ਪ੍ਰਭ ਜੀ।
ਪ੍ਰਤਾਪ ਤੇਰੇ ਦੀ ਸੀਮਾ ਨਹੀਂ ਕੋਈ
ਤੇਜ ਤੇਰਾ ਹੈ ਮਿਣਤੀਓਂ ਬਾਹਰ।

**ਕਿ ਅਮਿਤੋ ਪਸਾ ਹੈਂ॥ ਕਿ ਆਤਮ ਪ੍ਰਭਾ ਹੈਂ॥**
**ਕਿ ਅਚਲੰ ਅਨੰਗ ਹੈਂ॥ ਕਿ ਅਮਿਤੋ ਅਭੰਗ ਹੈਂ॥ ੧੬੦॥**

ਅਤਿ ਵਿਸ਼ਾਲ ਹੈ ਤਿਰਾ ਪਸਾਰਾ
ਗਿਣਤੀ ਮਿਣਤੀ ਵਿਚ ਨਾ ਆਵੇ।
ਪ੍ਰਕਾਸ਼ ਸਰੂਪ ਹੈ ਆਪਾ ਤੇਰਾ
ਪ੍ਰਕਾਸ਼ ਅਧੀਨ ਕਦੇ ਹੋਣ ਨਾ ਪਾਵੇ।
ਦੇਹ ਬਿਹੂਨ ਤੇਰਾ ਰੂਪ ਹੈ ਪ੍ਰਭ ਜੀ
ਸਦਾ ਅਡੋਲ ਕਦੇ ਡੋਲੇਂ ਨਾਹੀਂ।
ਬੇਅੰਤ ਰੂਪ ਹੈ ਤਿਰਾ ਪਿਆਰੇ
ਨਾਸ਼ ਤੇਰਾ ਕਦੇ ਹੋਣ ਨਾ ਪਾਵੇ।

## ਮਧੁਭਾਰ ਛੰਦ॥ ਤ੍ਵ ਪ੍ਰਸਾਦਿ॥

**ਮੁਨਿ ਮਨਿ ਪ੍ਰਨਾਮ॥ ਗੁਨਿ ਗਨ ਮੁਦਾਮ॥**
**ਅਰਿ ਬਰ ਅਗੰਜ॥ ਹਰਿ ਨਰ ਪ੍ਰਭੰਜ॥ ੧੬੧॥**

ਬੇਅੰਤ ਗੁਣਾਂ ਦੇ ਸੁਆਮੀ ਅੱਗੇ
ਰਿਸ਼ੀ ਮੁਨੀ ਤੁਧ ਕਰ ਰਹੇ ਪ੍ਰਨਾਮ।



Sri Satguru Jagjit Singh Ji eLibrary NamdhariElibrary@gmail.com

ਮਹਾਨ ਵੈਰੀ ਤੁਧ ਜਿੱਤ ਨਹੀਂ ਸਕਦੇ
ਅਜਿੱਤ ਪ੍ਰਭੂ ਹੈ ਤੇਰਾ ਨਾਮ।
ਸਭ ਜੀਵਾਂ ਦਾ ਮਾਲਕ ਹੈਂ ਤੂੰ
ਸਭਨਾਂ ਦੀ ਪ੍ਰਿਤਪਾਲ ਕਰੇਂ।
ਆਪਨੇ ਸਿਰਜੇ ਜੀਵਾਂ ਦੀ ਫਿਰ
ਹੋਂਦ ਮਿਟਾਵੇਂ ਆਪੇ ਆਣ।

ਅਨ ਗਨ ਪ੍ਰਨਾਮ॥ ਮੁਨਿ ਮਨਿ ਸਲਾਮ॥
ਹਰਿ ਨਰ ਅਖੰਡ॥ ਬਰ ਨਰ ਅਮੰਡ॥ ੧੬੨॥

ਅਣਗਿਣਤ ਜੀਵ ਇਸ ਜਗ ਦੇ ਹੇ ਪ੍ਰਭ
ਤੁਧ ਅੱਗੇ ਹਨ ਸੀਸ ਝੁਕਾਉਂਦੇ।
ਰਿਸ਼ੀ ਮੁਨੀ ਮਨ ਹੀ ਮਨ ਅਪਣੇ
ਨਮਸਕਾਰ ਹਨ ਤੁਧ ਕਰਾਉਂਦੇ।
ਸੰਪੂਰਨ ਰੂਪ ਹੈ ਤੇਰਾ ਈਸ਼ਵਰ
ਮਾਨਵ ਦਾ ਤੁਧ ਰਾਜਾ ਕਹੀਏ।
ਅਪਰ ਅਪਾਰ ਹੈ ਸ਼ੋਭਾ ਤੇਰੀ
ਮਾਣ ਤੇਰਾ ਸਭ ਜੀਵ ਕਰਾਉਂਦੇ।

ਅਨਭਵ ਅਨਾਸ॥ ਮੁਨਿ ਮਨਿ ਪ੍ਰਕਾਸ॥
ਗੁਨਿ ਗਨ ਪ੍ਰਨਾਮ॥ ਜਲਥਲ ਮੁਦਾਮ॥ ੧੬੩॥

ਨਾਸ਼ ਰਹਿਤ ਹੈ ਈਸ਼ਵਰ ਸੱਚਾ
ਗਿਆਨ ਰੂਪ ਅਬਿਨਾਸ਼ੀ ਹੈ ਉਹ।
ਰਿਸ਼ੀਆਂ ਮੁਨੀਆਂ ਸਭ ਦੇ ਹਿਰਦੇ
ਪ੍ਰਕਾਸ਼ ਰੂਪ ਸਦ ਵਸਦਾ ਹੈ ਉਹ।
ਬੇਅੰਤ ਗੁਣਾਂ ਦੇ ਮਾਲਕ ਪ੍ਰਭ ਜੀ
ਨਮਸਕਾਰ ਨਿੱਤ ਕਰੀਏ ਤੁਧ ਨੂੰ।
ਸਰਬ ਵਿਆਪੀ ਰੂਪ ਹੈ ਉਸਦਾ
ਜਲ ਵਿੱਚ ਥਲ ਤੇ ਰਵਿਆ ਹੈ ਉਹ।

ਅਨਛਿੱਜ ਅੰਗ॥ ਆਸਨ ਅਭੰਗ॥
ਉਪਮਾ ਅਪਾਰ॥ ਗਤਿ ਮਿਤਿ ਉਦਾਰ॥ ੧੬੪॥



Sri Satguru Jagjit Singh Ji eLibrary NamdhariElibrary@gmail.com

ਤਨ ਤੇਰਾ ਸਦ ਨਵਾਂ ਨਰੋਆ
ਨਾ ਛਿੱਜੇ ਨਾ ਹੋਏ ਪੁਰਾਣਾ।
ਸਦਾ ਅਡੋਲ ਤਖ਼ਤ ਹੈ ਤੇਰਾ
ਅਹਿੱਲ ਰੂਪ ਨਾ ਕਿਸੇ ਹਿਲਾਣਾ।
ਬੇਮਿਸਾਲ ਮੂਰਤ ਹੈ ਤੇਰੀ
ਜੀਵ ਦੀ ਪਹੁੰਚ ਤੋਂ ਦੂਰ ਹੈ ਰਹਿੰਦੀ।
ਕਿਹੋ ਜਿਹਾ ਮਹਾਨ ਹੈਂ ਕਿੰਨਾ
ਉਦਾਰ ਰੂਪ ਨਹੀਂ ਕਿਸੇ ਪਛਾਣਾ।

**ਜਲ ਥਲ ਅਮੰਡ॥ ਦਿਸ ਵਿਸ ਅਭੰਡ॥**
**ਜਲ ਥਲ ਮਹੰਤ॥ ਦਿਸ ਵਿਸ ਬਿਅੰਤ॥ ੧੬੫॥**

ਅਤਿ ਮਹਾਨ ਹੈ ਸ਼ੋਭਾ ਤੇਰੀ
ਜਲ ਥਲ ਸਾਨੀ ਨਹੀਂ ਕੋਈ ਤੇਰਾ।
ਸਭ ਪਾਸੇ ਤੇ ਹਰ ਕੋਨੇ ਵਿਚ
ਰੂਪ ਅਜਨਮਾ ਵਿਚਰੇ ਤੇਰਾ।
ਉਪਮਾ ਤੇਰੀ ਹੈ ਅਪਰ ਅਪਾਰ
ਤੇਰੇ ਜਿਹਾ ਨਹੀਂ ਜੱਗ ਵਿਚ ਕੋਈ।
ਤੇਰੀ ਗਤਿ ਮਿਤਿ ਮਿਣਤੀਓਂ ਬਾਹਰ
ਅਤਿ ਮਹਾਨ ਸਰੂਪ ਹੈ ਤੇਰਾ।

**ਅਨਭਵ ਅਨਾਸ॥ ਧ੍ਰਿਤ ਧਰ ਧੁਰਾਸ॥**
**ਆਜਾਨ ਬਾਹੁ॥ ਏਕੈ ਸਦਾਹੁ॥ ੧੬੬॥**

ਗਿਆਨ ਰੂਪ ਸਰੂਪ ਹੈ ਤੇਰਾ
ਨਾਸ਼ ਤੇਰਾ ਨ ਕਦੇ ਵੀ ਹੋਵੇ।
ਧੀਰਜਵਾਨ ਧਰਤ ਦਾ ਵਾਲੀ
ਆਸਣ ਤੁਧ ਜਿਹਾ ਕਿਸੇ ਹੋਰ ਨਾ ਹੋਵੇ
ਜੱਗ ਰਚਨਾ ਦੇ ਸਾਰੇ ਸਾਧਨ
ਤੇਰੇ ਹੱਥ ਵਿਚ ਹੈਨ ਇਹ ਸੱਭੇ
ਤੇਰੀ ਹੋਂਦ ਸਦੀਵੀ ਪ੍ਰਭ ਜੀ
ਇਕੋ ਇਕ ਇਕ ਰੂਪ ਹੀ ਹੋਵੇ।

ਓਅੰਕਾਰ ਆਦਿ॥ ਕਥਨੀ ਅਨਾਦਿ॥
ਖਲ ਖੰਡ ਖਿਆਲ॥ ਗੁਰਬਰ ਅਕਾਲ॥ ੧੯੭॥

ਹਰ ਥਾਂ ਇਕਰਸ ਵਿਆਪਕ ਹਸਤੀ
ਹੇ ਈਸ਼ਵਰ ਸਦ ਸਦ ਹੈ ਤੇਰੀ।
ਤੇਰਾ ਆਦਿ ਕਿਸੇ ਨਾ ਪਾਇਆ
ਕਥਨੋਂ ਬਾਹਰ ਹੋਂਦ ਹੈ ਤੇਰੀ।
ਇਕ ਫੁਰਨੇ ਸੰਗ ਨਾਸ਼ ਕਰੇਂ ਤੂੰ
ਨੀਚ ਦੁਸ਼ਟ ਇਸ ਜੱਗ ਦੇ ਸਾਰੇ।
ਅਤਿ ਬਲਸ਼ਾਲੀ ਰੂਪ ਹੈ ਤੇਰਾ
ਕਾਲ ਰਹਿਤ ਹੈ ਮੂਰਤ ਤੇਰੀ।

ਘਰਿ ਘਰਿ ਪ੍ਰਨਾਮ॥ ਚਿੱਤ ਚਰਨ ਨਾਮ॥
ਅਨਛਿੱਜ ਗਾਤ॥ ਆਜਿਜ ਨ ਬਾਤ॥ ੧੯੮॥

ਘਰ ਘਰ ਵਿਚ ਜੋ ਵਸ ਰਹੇ ਪ੍ਰਾਣੀ
ਸੀਸ ਝੁਕਾਵਣ ਤੁਧ ਨੂੰ ਪਿਆਰੇ।
ਚਰਨ ਤਿਰੇ ਵਸਦੇ ਸਭ ਹਿਰਦੇ
ਨਾਮ ਤੇਰਾ ਵੀ ਸਭਸ ਚਿਤਾਰੇ।
ਤੁਧ ਮੂਰਤ ਕਦੇ ਛਿੱਜੇ ਨਾਹੀਂ
ਤੂੰ ਸਾਹਿਬ ਹੈਂ ਨੀਤ ਨਵਾਂ।
ਮੁਥਾਜ ਕਿਸੇ ਦਾ ਕਦੇ ਨਾ ਹੋਵੇਂ
ਤੁਧ ਸ਼ਕਤੀ ਹੈ ਅਪਰ ਅਪਾਰੇ।

ਅਨਝੰਝ ਗਾਤ॥ ਅਨਰੰਜ ਬਾਤ॥
ਅਨਟੁਟ ਭੰਡਾਰ॥ ਅਨਠਟ ਅਪਾਰ॥ ੧੯੯॥

ਸਦਾ ਅਡੋਲ ਸਰੂਪ ਹੈ ਤੇਰਾ
ਡੋਲਣ ਰਹਿਤ ਤੇਰੀ ਹੋਂਦ ਪਿਆਰੇ।
ਕ੍ਰੋਧ ਕਦੇ ਤੁਧ ਨਿਕਟ ਨਾ ਆਵੇ
ਗੁੱਸਾ ਕਰੇਂ ਕਿਸੇ ਬਾਤ ਨਾ ਪਿਆਰੇ।
ਭੰਡਾਰ ਤੇਰੇ ਸਦ ਭਰੇ ਹੀ ਰਹਿੰਦੇ
ਕਦੇ ਵੀ ਮੁੱਕਦੇ ਸੁੱਕਦੇ ਨਾਹੀਂ।



Sri Satguru Jagjit Singh Ji eLibrary NamdhariElibrary@gmail.com

ਤੁਧ ਨੂੰ ਕਿਸੇ ਨੇ ਸਿਰਜਿਆ ਨਾਹੀਂ।
ਤੇਰਾ ਰੂਪ ਅਪਾਰ ਹੈ ਪਿਆਰੇ।

**ਆਡੀਠ ਧਰਮ॥ ਅਤਿ ਢੀਠ ਕਰਮ॥**
**ਅਣਬ੍ਰਣ ਅਨੰਤ॥ ਦਾਤਾ ਮਹੰਤ॥ ੧੭੦॥**

ਅਦ੍ਰਿਸ਼ਟ ਨਿਯਮ ਹਨ ਤੇਰੇ ਪ੍ਰਭ ਜੀ
ਕਾਰ ਤੇਰੀ ਸਭ ਉਨ ਸੰਗ ਹੋਵੇ।
ਨਿਰਭਉ ਰੂਪ ਸਦਾ ਤੂੰ ਵਿਚਰੇਂ
ਭੈ ਰਹਿਤ ਹਰ ਕਰਮ ਪਿਆ ਹੋਵੇ।
ਚੋਟ ਤੈਨੂੰ ਕੋਈ ਲਾ ਨਹੀਂ ਸਕਦਾ
ਸ਼ਕਤਿ ਤੇਰੀ ਦਾ ਅੰਤ ਨਹੀਂ ਕੋਈ।
ਤੂੰ ਦਾਤਾ ਦਾਤਾਰ ਸਭਨਾਂ ਦਾ
ਵਡ ਦਾਤਾਰ ਰੂਪ ਤੁਧ ਹੋਵੇ।

## ਹਰਿਬੋਲਮਨਾ ਛੰਦ॥ ਤ੍ਵ ਪ੍ਰਸਾਦਿ॥

**ਕਰੁਣਾਲਯ ਹੈਂ॥ ਅਰਿ ਘਾਲਯ ਹੈਂ॥**
**ਖਲ ਖੰਡਨ ਹੈਂ॥ ਮਹਿ ਮੰਡਨ ਹੈਂ॥ ੧੭੧॥**

ਦਇਆ ਦਾ ਸੋਮਾ ਤੂੰ ਮੇਰੇ ਪ੍ਰਭ ਜੀ
ਦਇਆ ਭਾਵ ਸਭ ਤੁਝ ਤੋਂ ਪਾਵਣ।
ਨਾਸ਼ ਕਰਨ ਸਮਰਥ ਵੀ ਤੂੰ ਹੈਂ
ਵੈਰੀ ਸਨਮੁਖ ਨਹੀਂ ਟਿਕਾਵਣ।
ਦੁਸ਼ਟਾਂ ਨੂੰ ਨਿਤ ਨਾਸ਼ ਕਰੇਂ ਤੂੰ
ਦੁਸ਼ਟ ਦੋਖੀ ਸਭ ਪਕੜ ਪਛਾੜੇਂ।
ਸੁਹਜ ਭਰੇਂ ਤੂੰ ਪ੍ਰਿਥਵੀ ਉੱਤੇ
ਸਮਰਥ ਤੂੰ ਹੀ ਹੈਂ ਧਰਤ ਸਜਾਵਣ।

**ਜਗਤੇਸ੍ਵਰ ਹੈਂ॥ ਪਰਮੇਸ੍ਵਰ ਹੈਂ॥**
**ਕਲਿ ਕਾਰਣ ਹੈਂ॥ ਸਰਬ ਉਬਾਰਣ ਹੈਂ॥ ੧੭੨॥**



Sri Satguru Jagjit Singh Ji eLibrary NamdhariElibrary@gmail.com

ਸਾਰੇ ਜਗ ਦਾ ਮਾਲਕ ਹੈਂ ਤੂੰ
ਤੁਧ ਨੂੰ ਵੱਡਾ ਈਸ਼ਵਰ ਕਹੀਏ।
ਯੁੱਧ ਰਚਾਵਣ ਵਾਲਾ ਤੂੰ ਹੀ
ਬਚਾਵਣ ਹਾਰ ਵੀ ਤੁਧ ਨੂੰ ਕਹੀਏ।

ਧ੍ਰਿਤ ਕੇ ਧ੍ਰਣ ਹੈਂ॥ ਜਗ ਕੇ ਕ੍ਰਣ ਹੈਂ॥
ਮਨ ਮਾਨਿਯ ਹੈਂ॥ ਜਗ ਜਾਨਿਯ ਹੈਂ॥ ੧੭੩॥

ਮੂਲ ਅਧਾਰ ਧਰਤੀ ਦਾ ਤੂੰ ਪ੍ਰਭ
ਜਗਤ ਬਨਾਵਣ ਵਾਲਾ ਤੂੰ ਹੀ।
ਮੰਨਣ ਯੋਗ ਹੈ ਤੇਰੀ ਹਸਤੀ
ਜਾਨਣ ਯੋਗ ਜਗਤ ਦਾ ਤੂੰ ਹੀ

ਸਰਬੰ ਭਰ ਹੈਂ॥ ਸਰਬੰ ਕਰ ਹੈਂ॥
ਸਰਬ ਪਾਸਿਯ ਹੈਂ॥ ਸਰਬ ਨਾਸਿਯ ਹੈਂ॥ ੧੭੪॥
ਕਰੁਣਾਕਰ ਹੈਂ॥ ਬਿਸ੍ਵੰਭਰ ਹੈਂ॥
ਸਰਬੇਸ੍ਵਰ ਹੈਂ॥ ਜਗਤੇਸ੍ਵਰ ਹੈਂ॥ ੧੭੫॥

ਪੈਦਾ ਕਰੇਂ ਤੂੰ ਸਭ ਨੂੰ ਦਾਤੇ
ਪਾਲਕ ਸਭ ਦਾ ਆਪ ਰਹਾਵੇਂ।
ਨਿਕਟ ਸਭਸ ਦੇ ਵਸਦਾ ਹੈਂ ਤੂੰ
ਨਾਸ਼ ਕਰਨ ਸਮਰਥ ਕਹਾਵੇਂ।
ਖਾਨ ਦਇਆ ਦੀ ਤੂੰ ਹੈਂ ਪ੍ਰੀਤਮ
ਤੂੰ ਹੀ ਜੱਗ ਦਾ ਪਾਲਣਹਾਰ,
ਸਭ ਜੀਵਾਂ ਦਾ ਸੁਆਮੀ ਤੂੰ ਹੈਂ
ਜਗ ਦਾ ਮਾਲਕ ਤੂੰ ਹੀ ਕਹਾਵੇਂ।

ਬ੍ਰਹਮੰਡਸ ਹੈਂ॥ ਖਲ ਖੰਡਸ ਹੈਂ॥
ਪਰ ਤੇ ਪਰ ਹੈਂ॥ ਕਰੁਣਾਕਰ ਹੈਂ॥ ੧੭੬॥
ਅਜਪਾ ਜਪ ਹੈਂ॥ ਅਥਪਾ ਥਪ ਹੈਂ॥
ਅਕ੍ਰਿਤਾ ਕ੍ਰਿਤ ਹੈਂ॥ ਅਮ੍ਰਿਤਾ ਮ੍ਰਿਤ ਹੈਂ॥ ੧੭੭॥



Sri Satguru Jagjit Singh Ji eLibrary NamdhariElibrary@gmail.com

ਸਭ ਸ੍ਰਿਸ਼ਟੀ ਦੀ ਜਿੰਦ ਜਾਨ ਹੈਂ
ਦੁਸ਼ਟਾਂ ਨਾਸ਼ ਕਰਾਵੇਂ ਤੂੰ।
ਵੱਡਿਆਂ ਤੋਂ ਵੱਡਾ ਤੁਧ ਕਹੀਏ
ਦਇਆ ਸ੍ਰੋਤ ਕਹਾਵੇਂ ਤੂੰ।
ਜਾਪ ਤੇਰਾ ਨਾ ਜਪਿਆ ਜਾਵੇ
ਕਿਸੇ ਟਿਕਾਇਆਂ ਨਹੀਂ ਤੂੰ ਟਿਕਦਾ
ਮੂਰਤ ਤੁਧ ਨ ਜਾਏ ਬਣਾਈ
ਅਮਰ ਸਦਾ ਹੈਂ ਜੱਗ ਵਿਚ ਤੂੰ।

**ਅਮ੍ਰਿਤਾ ਮ੍ਰਿਤ ਹੈਂ॥ ਕਰੁਣਾ ਕ੍ਰਿਤ ਹੈਂ॥**
**ਅਕ੍ਰਿਤਾ ਕ੍ਰਿਤ ਹੈਂ॥ ਧਰਣੀ ਧ੍ਰਿਤ ਹੈਂ॥ ੧੭੮॥**
**ਅਮ੍ਰਿਤੇਸ੍ਵਰ ਹੈਂ॥ ਪਰਮੇਸ੍ਵਰ ਹੈਂ॥**
**ਅਕ੍ਰਿਤਾ ਕ੍ਰਿਤ ਹੈਂ॥ ਅਮ੍ਰਿਤਾ ਮ੍ਰਿਤ ਹੈਂ॥ ੧੭੯॥**

ਅੰਮ੍ਰਿਤ ਦਾ ਵੀ ਅੰਮ੍ਰਿਤ ਤੂੰ ਹੈਂ
ਦਇਆ ਦੀ ਮੂਰਤ ਤੁਧ ਨੂੰ ਕਹੀਏ।
ਮੂਰਤ ਤੇਰੀ ਘੜੀ ਨਾ ਜਾਵੇ
ਸਹਾਰਾ ਧਰਤ ਦਾ ਤੁਧ ਨੂੰ ਕਹੀਏ।
ਹੇ ਈਸ਼੍ਵਰ ਤੈਨੂੰ ਮਿਣ ਨਹੀਂ ਸਕਦੇ
ਸਭ ਤੋਂ ਵੱਡਾ ਸੁਆਮੀ ਤੂੰ ਹੈਂ।
ਘੜ ਨਾ ਸਕੇ ਕੋਈ ਮੂਰਤ ਤੇਰੀ
ਅਮਰ ਰੂਪ ਪ੍ਰਭ ਤੁਧ ਨੂੰ ਕਹੀਏ।

**ਅਜਬਾ ਕ੍ਰਿਤ ਹੈਂ॥ ਅਮ੍ਰਿਤਾ ਅਮ੍ਰਿਤ ਹੈਂ॥**
**ਨਰ ਨਾਇਕ ਹੈਂ॥ ਖਲਘਾਇਕ ਹੈਂ॥ ੧੮੦॥**
**ਬਿਸ੍ਵੰਭਰ ਹੈਂ॥ ਕਰੁਣਾਲਯ ਹੈਂ॥**
**ਨ੍ਰਿਪ ਨਾਇਕ ਹੈਂ॥ ਸਰਬ ਪਾਇਕ ਹੈਂ॥ ੧੮੧॥**

ਰੂਪ ਤੇਰਾ ਅਸਚਰਜ ਹੈ ਪ੍ਰਭ ਜੀ
ਅਮਰ ਸਦਾ ਹੈ ਹਸਤੀ ਤੇਰੀ।
ਸਰਦਾਰ ਮਨੁੱਖਾਂ ਦਾ ਤੁਧ ਕਹੀਏ
ਦੁਸ਼ਟ ਦਮਨ ਹੈ ਹਸਤੀ ਤੇਰੀ।



Sri Satguru Jagjit Singh Ji eLibrary NamdhariElibrary@gmail.com

ਪਾਲਕ ਜੱਗ ਦਾ ਤੂੰ ਹੈਂ ਦਾਤੇ
ਦਇਆ ਭੰਡਾਰ ਹੈ ਹਿਰਦਾ ਤੇਰਾ।
ਰਾਜਿਆਂ ਦਾ ਤੂੰ ਹੈਂ ਵਡਰਾਜਾ
ਸਭ ਦੀ ਰਖਿਅਕ ਹਸਤੀ ਤੇਰੀ।

ਭਵ ਭੰਜਨ ਹੈਂ॥ ਅਰਿਗੰਜਨ ਹੈਂ॥
ਰਿਪੁ ਤਾਪਨ ਹੈਂ॥ ਜਪੁ ਜਾਪਨ ਹੈਂ॥ ੧੮੨॥
ਅਕਲੰ ਕ੍ਰਿਤ ਹੈਂ॥ ਸਰਬਾ ਕ੍ਰਿਤ ਹੈਂ॥
ਕਰਤਾ ਕਰ ਹੈਂ॥ ਹਰਤਾ ਹਰਿ ਹੈਂ॥ ੧੮੩॥

ਜਨਮ ਮਰਨ ਦਾ ਗੇੜ ਮਿਟਾਵੇਂ
ਵੈਰੀ ਦਾ ਤੂੰ ਨਾਸ਼ ਕਰਾਵੇਂ।
ਦੁਸ਼ਮਣ ਨੂੰ ਦੁਖ ਦੇਵਣ ਵਾਲਾ
ਅਪਨਾ ਨਾਮ ਤੂੰ ਆਪ ਜਪਾਵੇਂ।
ਕਲੰਕ ਰਹਿਤ ਤੇਰਾ ਰੂਪ ਸੁਆਮੀ
ਸੰਪੂਰਨ ਰੂਪ ਤੇਰਾ ਹੈ ਪ੍ਰਭ ਜੀ।
ਜੱਗ ਜਨਨੀ ਵੀ ਤੁਧ ਨੂੰ ਕਹੀਏ
ਸਰਬ ਨਾਸ਼ਕ ਵੀ ਤੂੰ ਹੀ ਕਹਾਵੇਂ।

ਪਰਮਾਤਮ ਹੈਂ॥ ਸਰਬਾਤਮ ਹੈਂ॥
ਆਤਮ ਬਸ ਹੈਂ॥ ਜਸ ਕੇ ਜਸ ਹੈਂ॥ ੧੮੪॥

ਤੂੰ ਹੈ ਸਰਬ ਉੱਚ ਆਤਮਾ
ਤੇਰੇ ਜਿਹਾ ਕੋਈ ਹੋਰ ਨਹੀਂ ਏ।
ਆਤਮ ਰੂਪ ਸਭਸ ਦਾ ਪ੍ਰਭ ਜੀ
ਕਿਸੇ ਹੋਰ ਦੇ ਵੱਸ ਨਹੀਂ ਏ
ਅਪਨੇ ਜਿਹਾ ਆਪ ਹੀ ਤੂੰ ਹੈਂ
ਤੇਰੇ ਜਿਹਾ ਕੋਈ ਹੋਰ ਨਹੀਂ ਜੱਗ ਵਿਚ।
ਸਭਨਾਂ ਤੋਂ ਵੱਧ ਜੱਸ ਹੈ ਤੇਰਾ
ਤੁਧ ਜੇਹਾ ਕੋਈ ਹੋਰ ਨਹੀਂ ਏ।



Sri Satguru Jagjit Singh Ji eLibrary NamdhariElibrary@gmail.com

## ਭੁਜੰਗ ਪ੍ਰਯਾਤ ਛੰਦ॥

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥
ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥
ਨਮੋ ਅੰਧਕਾਰੇ ਨਮੋ ਤੇਜ ਤੇਜੇ॥
ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ॥ ੧੮੫॥

ਸੂਰਜਾਂ ਨੂੰ ਪ੍ਰਕਾਸ਼ ਤੂੰ ਦੇਵੇਂ
ਨਮਸਕਾਰ ਤੈਨੂੰ ਸਦ ਕਰੀਏ।
ਸੀਤਲ ਰਿਸ਼ਮਾਂ ਚੰਦ ਨੂੰ ਦੇਵੇਂ
ਪ੍ਰਨਾਮ ਅਸੀਂ ਨਿਤ ਨਿਤ ਤੁਧ ਕਰੀਏ।
ਰਾਜਿਆਂ ਦਾ ਤੂੰ ਰਾਜਾ ਪ੍ਰਭ ਜੀ
ਇੰਦ੍ਰਾਂ ਦਾ ਤੂੰ ਇੰਦ੍ਰ ਮਹਾਨ।
ਸਭ ਰਾਜਿਆਂ ਤੋਂ ਵੱਡਾ ਤੂੰ ਹੈਂ
ਦੇਵਾਂ ਦਾ ਵੱਡ ਦੇਵ ਸਦ ਕਹੀਏ।

ਘੁੱਪ ਹਨੇਰੇ ਦਾ ਰੂਪ ਤੂੰ ਪ੍ਰਭ ਜੀ
ਤੇਜ ਪ੍ਰਤਾਪ ਤੁਧ ਅਤਿ ਘਨੇਰਾ।
ਬੀਜਾਂ ਦਾ ਤੂੰ ਬੀਜ ਹੈਂ ਸੂਖਮ
ਰੂਪ ਸੂਖਮ ਤੋਂ ਸੂਖਮ ਤੇਰਾ।
ਅਚਰਜ ਰੂਪ ਤੇਰੇ ਨੂੰ ਤੱਕੀਏ
ਹੋਈਏ ਤੁਧ ਨੂੰ ਵੇਖ ਨਿਹਾਲ।
ਪ੍ਰਕਾਸ਼ ਵੀ ਤੂੰ ਹੈ ਅੰਧੇਰ ਵੀ ਤੂੰ ਹੈਂ
ਪ੍ਰਕਾਸ਼ ਕਰੇਂ ਮਿਟ ਜਾਏ ਅੰਧੇਰਾ।

ਨਮੋ ਰਾਜਸੰ ਤਾਮਸੰ ਸਾਂਤ ਰੂਪੇ॥
ਨਮੋ ਪਰਮ ਤਤੰ ਅਤੱਤੰ ਸਰੂਪੇ॥
ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ॥
ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ॥ ੧੮੬॥

ਸਾਂਤ ਰੂਪ ਤੂੰ ਹੈਂ ਮੇਰੇ ਪ੍ਰਭ ਜੀ
ਰਜੋ ਗਣੋ ਸਭ ਤੇਰੇ ਗੁਣ ਹਨ।



Sri Satguru Jagjit Singh Ji eLibrary NamdhariElibrary@gmail.com

ਨਮਸਕਾਰ ਕਰੀਏ ਸਭ ਤੁਧ ਨੂੰ
ਰਜ ਤਮ ਸਤ ਸਭ ਤੇਰੇ ਗੁਣ ਹਨ।
ਪਰਮ ਆਤਮਾ ਤੂੰ ਹੈਂ ਪ੍ਰਭ ਜੀ
ਜੱਗ ਤੱਤਾਂ ਤੋਂ ਤੱਤ ਤੁਧ ਉੱਚਾ।
ਪੰਜ ਤੱਤਾਂ ਤੋਂ ਤੂੰ ਨਹੀਂ ਬਣਿਆ
ਤੱਤ ਰਹਿਤ ਸਭ ਤੇਰੇ ਗੁਣ ਹਨ।

ਨਮਸਕਾਰ ਹੈ ਤੁਧ ਨੂੰ ਦਾਤੇ
ਸਭ ਤੋਂ ਕਠਿਨ ਤੂੰ ਆਪ ਹੈ ਜੋਗ।
ਸਭ ਗਿਆਨਾਂ ਤੋਂ ਹੈ ਉੱਚਾ ਗਿਆਨ
ਨਮਸਕਾਰ ਕਰੀਏ ਤੁਧ ਜੋਗ।
ਮੰਤ੍ਰਾਂ ਦਾ ਤੂੰ ਮਹਾਂ ਮੰਤ੍ਰ ਹੈਂ
ਧਿਆਨਾਂ ਤੋਂ ਤੂੰ ਵੱਡਾ ਧਿਆਨ।
ਨਾਮ ਤੇਰਾ ਹੀ ਸਾਡੇ ਲਈ ਹੈ
ਧਿਆਨ ਸਮਾਧੀ ਤੇ ਮੰਤ੍ਰ ਜੋਗ।

ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ॥
ਨਮੋ ਭੋਜ ਭੋਜੇ ਨਮੋ ਪਾਨ ਪਾਨੇ॥
ਨਮੋ ਕਲਹ ਕਰਤਾ ਨਮੋ ਸਾਂਤ ਰੂਪੇ॥
ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ॥ ੧੯੭॥

ਜੋਧਿਆਂ ਦੇ ਵਿਚ ਵੱਡਾ ਜੋਧਾ
ਜਿੱਤ ਨਾ ਸਕਦਾ ਤੁਧ ਨੂੰ ਕੋਈ।
ਤੁਧ ਆਗੇ ਸਭ ਸੀਸ ਝੁਕਾਈਏ
ਗਿਆਨ ਸ਼੍ਰੇਸ਼ਟ ਸੁਆਮੀ ਤੂੰ ਹੋਈ।
ਰਾਜ਼ਕ ਸਭਨਾਂ ਜੀਵਾਂ ਦਾ ਤੂੰ
ਖਾਧ ਪਦਾਰਥ ਤੇਰੇ ਹੱਥ ਸੱਭਦਾ।
ਤੇਰੇ ਕੋਲੋਂ ਸਭ ਨੇ ਪਾਉਂਦੇ
ਆਧਾਰ ਜੋ ਜੀਵਨ ਦਾ ਸਦ ਹੋਈ।

ਨਮਸਕਾਰ ਹੈ ਪ੍ਰਭ ਜੀ ਤੁਧ ਆਗੇ
ਕਲਹ ਕਲੇਸ਼ ਤੂੰ ਹੀ ਪਿਆ ਪਾਵੇਂ।



Sri Satguru Jagjit Singh Ji eLibrary NamdhariElibrary@gmail.com

ਸ਼ਾਂਤ ਰੂਪ ਹੈਂ ਤੂੰ ਹੀ ਸੁਆਮੀ
ਕਲਹ ਮਿਟਾ ਸ਼ਾਂਤੀ ਵਰਤਾਵੇ।
ਇੰਦ੍ਰ ਜਿਹੇ ਰਾਜਿਆਂ ਦਾ ਰਾਜਾ
ਸੀਸ ਝੁਕਾਈਏ ਸਭ ਤੁਧ ਆਗੇ।
ਤੇਜ ਪਰਤਾਪ ਜੋ ਤੇਰਾ ਪ੍ਰਭ ਜੀ
ਉਸਦੀ ਸੂਝ ਨਾ ਕਿਸੇ ਕਰਾਵੇਂ।

**ਕਲੰਕਾਰ ਰੂਪੇ ਅਲੰਕਾਰ ਅਲੰਕੇ॥**
**ਨਮੋ ਆਸ ਆਸੇ ਨਮੋ ਬਾਂਕ ਬੰਕੇ॥**
**ਅਭੰਗੀ ਸਰੂਪੇ ਅਨੰਗੀ ਅਨਾਮੇ॥**
**ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ॥ ੧੮੮॥**

ਨਿਹਕਲੰਕ, ਕਾਲੰਕ ਦਾ ਵੈਰੀ
ਐਬ ਤੇਰੇ ਵਿਚ ਕੋਈ ਨਾ ਜਾਪੇ।
ਭੂਸ਼ਣਾਂ ਤੋਂ ਸ਼੍ਰੇਸ਼ਟ ਤੂੰ ਭੂਸ਼ਣ
ਦਾਨ ਦੇਇੰ ਸੌਂਦਰਯ ਨੂੰ ਆਪੇ।
ਆਸਰਾ ਆਸਵੰਦਾਂ ਦਾ ਤੂੰ ਹੈਂ
ਬਾਂਕਿਆਂ ਵਿੱਚ ਤੂੰ ਸੋਹਣਾ ਬਾਂਕਾ।
ਨਮਸਕਾਰ ਹੈ ਤੁਧ ਨੂੰ ਪ੍ਰਭ ਜੀ
ਤੁਧ ਜੇਹਾ ਕੋਈ ਹੋਰ ਨਾ ਜਾਪੇ।
ਨਾਸ਼ ਰਹਿਤ ਹੈਂ ਤੂੰ ਮੇਰੇ ਪ੍ਰਭ ਜੀ
ਸਰੂਪ ਤਿਰਾ ਕਦੇ ਨਾਸ਼ ਨ ਹੋਵੇ।
ਤਨ ਦੇ ਅੰਗ ਨਾ ਤੇਰੇ ਕੋਈ
ਨਾਮ ਤੇਰਾ ਵੀ ਕੋਈ ਨਾ ਹੋਵੇ।
ਹੋਂਦ ਤੇਰੀ ਤ੍ਰੈਕਾਲੀ ਹੈ ਪ੍ਰਭ
ਤਿੰਨ ਭਵਨਾਂ ਨੂੰ ਨਾਸ਼ ਕਰੇਂ ਤੂੰ।
ਅੰਗ ਰਹਿਤ ਸਰੂਪ ਹੈ ਤੇਰਾ
ਇੱਛਾ ਕੋਈ ਤੇਰੇ ਰਿਦੇ ਨਾ ਹੋਵੇ।



Sri Satguru Jagjit Singh Ji eLibrary NamdhariElibrary@gmail.com

## ਏਕ ਅਛਰੀ ਛੰਦ॥

ਅਜੈ॥ ਅਲੈ॥ ਅਭੈ॥ ਅਬੈ॥ ੧੮੯॥

ਅਭੂ॥ ਅਜੂ॥ ਅਨਾਸ॥ ਅਕਾਸ॥ ੧੯੦॥

ਹੇ ਪ੍ਰਭੂ! ਕੋਈ ਜਿੱਤ ਨਾ ਸਕਦਾ
ਨਾਸ਼ ਰਹਿਤ ਅਬਿਨਾਸ਼ੀ ਤੂੰ ਹੈਂ।
ਭੈ ਕਿਸੇ ਦਾ ਪੋਹੇ ਨ ਤੈਨੂੰ
ਵਿਕਾਰ ਰਹਿਤ ਅਕਾਲ ਰੂਪ ਹੈਂ।
ਜਨਮ ਰਹਿਤ ਸਰੂਪ ਹੈ ਤੇਰਾ
ਅਚੱਲ ਹੋਂਦ ਹੈ ਤੇਰੀ ਪ੍ਰਭ ਜੀ।
ਨਾਸ਼ ਰਹਿਤ ਹੈ ਤੇਰੀ ਹਸਤੀ
ਵਾਂਗ ਅਕਾਲ ਵਿਆਪਕ ਹੈਂ ਤੂੰ।

ਅਗੰਜ॥ ਅਭੰਜ॥ ਅਲੱਖ॥ ਅਭੱਖ॥ ੧੯੧॥

ਅਕਾਲ॥ ਦਿਆਲ॥ ਅਲੇਖ॥ ਅਭੇਖ॥ ੧੯੨॥

ਜਿਤਿਆ ਕਿਸੇ ਤੋਂ ਜਾਵੇਂ ਨਾ ਤੂੰ
ਤਨ ਤੇਰਾ ਤੋੜੇ ਨਾ ਕੋਈ।
ਅਦ੍ਰਿਸ਼ਟ ਰੂਪ ਤੇਰਾ ਜਾਏ ਨਾ ਲਖਿਆ
ਭੋਜਨ ਦੀ ਤੁਧ ਲੋੜ ਨ ਕੋਈ।
ਕਾਲ ਤੇਰੇ ਕਦੇ ਨਿਕਟ ਨਾ ਆਵੇ
ਦਇਆ ਸ੍ਰੋਤ ਸਰੂਪ ਹੈ ਤੇਰਾ।
ਪਹਿਨਣ ਤੇਰਾ ਖਾਸ ਨਾਹੀਂ ਹੈ
ਚਿਤ੍ਰ ਤੇਰਾ ਵਾਹ ਸਕੇ ਨਾ ਕੋਈ।

ਅਨਾਮ॥ ਅਕਾਮ॥ ਅਗਾਹ॥ ਅਢਾਹ॥ ੧੯੩॥

ਅਨਾਥੇ॥ ਪ੍ਰਮਾਥੇ॥ ਅਜੋਨੀ॥ ਅਮੋਨੀ॥ ੧੯੪॥

ਨਾਮ ਰਹਿਤ ਤੇਰੀ ਹੋਂਦ ਹੈ ਪ੍ਰਭ ਜੀ
ਇੱਛਾ ਰਹਿਤ ਸਰੂਪ ਹੈ ਤੇਰਾ।



Sri Satguru Jagjit Singh Ji eLibrary NamdhariElibrary@gmail.com

ਅਥਾਹ ਹਸਤੀ ਦਾ ਸ੍ਵਾਮੀ ਹੈਂ ਤੂੰ
ਥਾਹ ਨਾ ਸਕੇ ਕੋਈ ਤੁਧ ਕੇਰਾ।
ਸੁਆਮੀ ਤੇਰਾ ਕੋਈ ਨਾ ਕਹੀਏ
ਨਾਸ਼ ਸਭਨਾਂ ਦਾ ਤੂੰ ਕਰ ਸਕਦੈਂ।
ਜੂਨਾਂ ਵਿਚ ਤੂੰ ਆਵੇਂ ਨਾਹੀਂ।
ਸੁੰਨ ਮੁੰਨ ਰੂਪ ਵੀ ਨਹੀਂ ਪ੍ਰਭ ਤੇਰਾ।

ਨ ਰਾਗੇ॥ ਨ ਰੰਗੇ॥ ਨ ਰੂਪੇ॥ ਨ ਰੇਖੇ॥ ੧੯੫॥
ਅਕਰਮੰ॥ ਅਭਰਮੰ॥ ਅਗੰਜੇ॥ ਅਲੇਖੇ॥ ੧੯੬॥

ਜੱਗ ਦਾ ਮੋਹ ਤੈਨੂੰ ਮੋਹ ਨਹੀਂ ਸਕਦਾ
ਨਾ ਕੋਈ ਰੂਪ ਨਾ ਰੰਗ ਹੈ ਤੇਰਾ।
ਰੇਖਾ ਰਹਿਤ ਤੂੰ ਹੈਂ ਮੇਰੇ ਪ੍ਰਭ ਜੀ
ਹੋਰ ਵੀ ਕੋਈ ਚਿੰਨ੍ਹ ਨਹੀਂ ਤੇਰਾ।
ਭਰਮ ਭੁਲੇਖਾ ਤੁਧ ਮੋਹ ਨਹੀਂ ਸਕਦਾ
ਕਿਸੇ ਕਰਮ ਦੀ ਲੋੜ ਨਾ ਤੈਨੂੰ।
ਜਿੱਤਿਆ ਕਿਸੇ ਤੋਂ ਜਾਵੇ ਨਾਹੀਂ।
ਵਾਹ ਨ ਸਕੇ ਚਿਤ੍ਰ ਕੋਈ ਤੇਰਾ।

## ਭੁਜੰਗ ਪ੍ਰਯਾਤ ਛੰਦ॥

ਨਮਸਤੁਲ ਪ੍ਰਣਾਮੇ ਸਮਸਤੁਲ ਪ੍ਰਣਾਸੇ॥
ਅਗੰਜੁਲ ਅਨਾਮੇ ਸਮਸਤੁਲ ਨਿਵਾਸੇ॥
ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ॥
ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ॥ ੧੯੭

ਨਮਸਕਾਰ ਮੇਰੀ ਤੁਧ ਆਗੇ
ਬੰਦਨਾ ਜੋਗ ਪ੍ਰਭੂ ਜੀ ਮੇਰੇ।
ਸਭ ਜੀਵਾਂ ਦਾ ਨਾਸ਼ ਕਰਨ ਦੀ
ਸ਼ਕਤੀ ਤੁਧ ਵਿਚ ਹੈ ਪ੍ਰਭ ਮੇਰੇ।
ਅਜਿੱਤ ਸਰੂਪ ਦਾ ਸ੍ਵਾਮੀ ਤੂੰ ਹੈਂ
ਨਾਮ ਤੇਰਾ ਕੋਈ ਇਕ ਨਹੀਂ ਪ੍ਰਭ ਜੀ।



Sri Satguru Jagjit Singh Ji eLibrary NamdhariElibrary@gmail.com

ਸਭ ਜੀਵਾਂ ਵਿਚ ਵਾਸ ਹੈ ਤੇਰਾ
ਸਰਬ ਨਿਵਾਸੀ ਹੇ ਪ੍ਰਭ ਮੇਰੇ।

ਸਦਾ ਸੱਚਿਦਾਨੰਦ ਸਤ੍ਰੰ ਪ੍ਰਣਾਸੀ॥
ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ॥
ਅਜਾਇਬ ਬਿਭੂਤੇ ਗਜਾਇਬ ਗਨੀਮੇ॥
ਹਰੀਅੰ ਕਰੀਅੰ ਕਰੀਮੁਲ ਰਹੀਮੇ॥ ੧੯੮॥

ਸੱਚ ਸਰੂਪ ਹੈ ਤੇਰਾ ਪ੍ਰਭ ਜੀ
ਸੱਚੀ ਹੈ ਤੇਰੀ ਹੋਂਦ ਸਦੀਵ।
ਅਨੰਦ ਸਦਾ ਪ੍ਰਦਾਨ ਕਰੇਂ ਤੂੰ
ਨਾਸ਼ ਕਰੇਂ ਸਭ ਸ਼ਤਰੂ ਜੀਵ।
ਬਖ਼ਸ਼ਿਸ਼ ਤੇਰੀ ਸਭ 'ਤੇ ਹੋਵੇ
ਸਭਨਾਂ ਦੇ ਵਿਚ ਵਾਸ ਹੈ ਤੇਰਾ।
ਸਭਨਾਂ ਨੂੰ ਪੈਦਾ ਹੈਂ ਕਰਦਾ
ਸਭ ਪਲਦੇ ਤਿਰੇ ਸਹਾਰੇ ਜੀਵ।

ਅਚਰਜ ਤੇਰਾ ਪ੍ਰਤਾਪ ਹੈ ਪ੍ਰਭ ਜੀ
ਵੈਰੀ ਤੇ ਨਿੱਤ ਕਹਿਰ ਕਮਾਵੇਂ।
ਆਪੇ ਜਨਮ ਦਿਵਾਵੇਂ ਸਭ ਨੂੰ
ਆਪੇ ਹੀ ਫਿਰ ਨਾਸ਼ ਕਰਾਵੇਂ।
ਪੈਦਾ ਕਰੇਂ ਤੂੰ ਸਭ ਨੂੰ ਆਪੇ
ਬਖ਼ਸ਼ਿਸ਼ ਤੇਰੀ ਸਭ 'ਤੇ ਹੋਵੇ।
ਰਹਿਮ ਵੀ ਤੇਰੇ ਹਿਰਦੇ ਵਸੇ
ਮਿਹਰਾਂ ਵੀ ਤੂੰ ਆਪ ਕਰਾਵੇਂ।

ਚੱਤ੍ਰ ਚਕ੍ਰ ਵਰਤੀ ਚਤ੍ਰ ਚੱਕ੍ਰ ਭੁਗਤੇ॥
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ॥
ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ॥ ੧੯੯॥

ਚਹੁੰ ਕੂੰਟਾਂ ਵਿਚ ਵਾਸ ਹੈ ਤੇਰਾ
ਤੁਝ ਤੋਂ ਬਿਨਾਂ ਕੋਈ ਥਾਨ ਨਹੀਂ।



Sri Satguru Jagjit Singh Ji eLibrary NamdhariElibrary@gmail.com

ਹੁਕਮ ਚੱਲੇ ਤੇਰਾ ਸਭ ਥਾਵੇਂ
ਬਿਨ ਹੁਕਮ ਦੇ ਕੋਈ ਮੁਕਾਮ ਨਹੀਂ।
ਅਪਣੇ ਆਪ ਪ੍ਰਕਾਸ਼ ਤੁਧ ਪਾਇਆ
ਅਤਿ ਸੁੰਦਰ ਸਰੂਪ ਹੈ ਤੇਰਾ।
ਸਭ ਜੀਵਾਂ ਸੰਗ ਰਹੇਂ ਤੂੰ ਮਿਲਿਆ
ਤੁਧ ਬਿਨ ਕੋਈ ਇਨਸਾਨ ਨਹੀਂ।

ਜਨਮ ਮਰਨ ਦੇ ਦੁੱਖ ਸਭ ਜਗ ਦੇ
ਤੂੰ ਹੀ ਨਾਸ਼ ਕਰਾ ਸਕਦੈਂ।
ਦਇਆਲ ਰੂਪ ਤੂੰ ਹੈਂ ਪ੍ਰਭ ਮੇਰੇ
ਨਿੱਤ ਦਇਆ ਦਾ ਦਾਨ ਕਰਾ ਸਕਦੈਂ।
ਸਭ ਜੀਵਾਂ ਦਾ ਸੰਗੀ ਤੂੰ ਪ੍ਰਭ
ਦੂਰ ਕਦੇ ਨਾ ਕਿਸੇ ਤੋਂ ਹੋਵੇਂ।
ਪ੍ਰਤਾਪ ਤੇਰਾ ਕਦੇ ਨਾਸ਼ ਨਾ ਹੋਵੇ
ਸਭ ਨੂੰ ਦਾਨ ਦਿਵਾ ਸਕਦੈਂ।

---



Sri Satguru Jagjit Singh Ji eLibrary NamdhariElibrary@gmail.com